# ਜੁਗਤੀ ਬਿਨਾਂ ਮੁਕਤੀ ਨਹੀਂ

ਗਿ: ਮਾਨ ਸਿੰਘ ਝੌਰ ਦੇ ਚੋਣਵੇਂ ਲੇਖ

ੴ






ੴ ਸਤਿਗੁਰ ਪ੍ਰਸਾਦਿ ॥

# ਜੁਗਤੀ ਬਿਨਾਂ ਮੁਕਤੀ ਨਹੀਂ

## ਗਿ: ਮਾਨ ਸਿੰਘ ਝੌਰ ਦੇ
## ਚੋਣਵੇਂ ਲੇਖ






ਭਾ: ਚਤਰ ਸਿੰਘ ਜੀਵਨ ਸਿੰਘ
ਅੰਮ੍ਰਿਤਸਰ

# Jugati Binaan Mukti Naheen

*Selected Lectures of*

Giani Maan Singh Jhaur

ISBN : 81-7601-732-9

ਪਹਿਲੀ ਐਡੀਸ਼ਨ ਦਸੰਬਰ 2005

ਮੁੱਲ : 60-00






ਭਾ. ਚਤਰ ਸਿੰਘ ਜੀਵਨ ਸਿੰਘ

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ (ਇੰਡੀਆ)

ਫ਼ੋਨ/ਫੈਕਸ : (0183) 2542346, 2547974, 2557973

Email : csjsexports@vsnl.com

Visit our Website : www.csjs.com

Printed in India

ਪ੍ਰਿੰਟਰ : ਜੀਵਨ ਪ੍ਰਿੰਟਰਜ਼, 312 ਈਸਟ ਮੋਹਨ ਨਗਰ ਅੰਮ੍ਰਿਤਸਰ । ਫ਼ੋਨ : 2705003, 5095774

# ਤਤਕਰਾ


1. ਜੁਗਤੀ ਬਿਨਾਂ ਮੁਕਤੀ ਨਹੀਂ ! 7

2. ਬੰਦਗੀ ਕੌਣ ਕਰ ਸਕਦਾ ਹੈ ? 21

3. ਅਲੌਕਿਕ ਚੀਜ਼ ਕਿਹੜੀ ਹੈ ? 34

4. ਪਤੀਬਰਤਾ ਧਰਮ ਕੈਸਾ ਹੁੰਦਾ ਹੈ ? 46

5. ਇਸਤਰੀ-ਪਤੀ ਤੋਂ ਕੀ ਭਾਵ ਹੈ ? 61

6. ਸਵਾਂਤੀ-ਬੂੰਦ ਦੇ ਗੁਣ ਤੇ ਔਗੁਣ 74

# ਗਿ: ਮਾਨ ਸਿੰਘ ਜੀ ਝੌਰ ਦੇ ਚੋਣਵੇਂ ਲੇਖਾਂ ਦੀਆਂ ਹੋਰ ਛਪੀਆਂ ਪੁਸਤਕਾਂ

1. ਨਾਮ ਖ਼ੁਮਾਰੀ
2. ਸਿੱਖ ਧਰਮ
3. ਈਸ਼ਵਰ ਭਗਤੀ
4. ਕਲਯੁਗ ਦਾ ਪ੍ਰਭਾਵ
5. ਮਾਇਆ ਦਾ ਪ੍ਰਭਾਵ
6. ਸੱਚੀ ਕਿਰਤ
7. ਗੁਨਾਹ ਕਿਸ ਤਰ੍ਹਾਂ ਮੁਆਫ ਹੋਣ ?
8. ਬੰਦਗੀ ਬਿਨਾਂ ਕੋਈ ਸੁੱਖ ਪ੍ਰਾਪਤ ਨਹੀਂ
9. ਵਾਹਿਗੁਰੂ ਨੂੰ ਕੀ ਚੰਗਾ ਲਗਦਾ ਹੈ ?
10. ਸਾਧੂ ਕਿਵੇਂ ਸੰਤ ਬਣਦਾ ਹੈ ?
11. ਹਮ ਐਸੇ ਅਪਰਾਧੀ
12. ਫ਼ਕੀਰਾਂ ਦਾ ਟੋਲਾ
13. ਜੁਗਤੀ ਬਿਨਾਂ ਮੁਕਤੀ ਨਹੀਂ

# ਦੋ ਸ਼ਬਦ

ਗੁਰੂ-ਪਾਤਿਸ਼ਾਹਾਂ ਨੇ ਗੁਰਬਾਣੀ ਦਾ ਜੋ ਅਮੋਲਕ ਖਜ਼ਾਨਾ ਮਨੁੱਖ ਮਾਤਰ ਵਾਸਤੇ ਬਖਸ਼ਿਸ਼ ਕੀਤਾ, ਉਹ ਉਦੋਂ ਤੋਂ ਹੀ ਵਰਤਦਾ ਆ ਰਿਹਾ ਹੈ। ਲੋਕ ਪ੍ਰਲੋਕ ਵਿਚ ਸਹਾਈ ਗੁਰਬਾਣੀ ਵਿਚ ਵਿਦਮਾਨ ਗੁਰਮਤਿ ਫਲਸਫੇ ਤੇ ਅਨੁਭਵ ਨੂੰ ਗੁਰੂ-ਘਰ ਦੇ ਗ੍ਰੰਥੀ-ਪਾਠੀ-ਜਨ, ਗੁਰਮਤਿ, ਕੀਰਤਨੀਏਂ, ਲੈਕਚਰ ਕਰਨ ਵਾਲੇ ਗੁਰੂ ਪਿਆਰੇ, ਲਿਖਾਰੀ, ਲੇਖਕ ਤੇ ਕਵੀ ਜਨ, ਸਟੀਕ ਕਰਤਾ ਭਾਵ ਟੀਕਾਕਾਰ, ਕਥਾਕਾਰ ਤੇ ਵਖਿਆਨ ਦੇਣ ਵਾਲੇ ਗੁਰਮੁਖ ਪਿਆਰੇ ਆਪਣੇ ਆਪਣੇ ਢੰਗ ਅਥਵਾ ਜੁਗਤ ਦਾ ਸਦਕਾ ਗੁਰੂ-ਪਿਆਰੀਆਂ ਸਿੱਖ ਸੰਗਤਾਂ ਨਾਲ ਸਾਂਝਾ ਕਰ ਰਹੇ ਹਨ। ਗੁਰੂ-ਘਰ ਦੇ ਪ੍ਰਵਾਨਿਤ ਵਖਿਆਨ ਦੇਣ ਵਾਲੇ ਕਥਾਕਾਰ ਗਿਆਨੀ ਮਾਨ ਸਿੰਘ ਜੀ ਝੌਰ ਗੁਰੂ ਘਰ ਦੇ ਆਕਾਸ਼ ਦੇ ਐਸੇ ਹੀ ਇਕ ਟਿਮਟਿਮਾਉਂਦੇ ਤਾਰੇ ਕਹੇ ਜਾ ਸਕਦੇ ਹਨ। ਗਿਆਨੀ ਜੀ ਦੀ ਕਥਾ ਤੇ ਵਖਿਆਨ ਦਾ ਗੁਰੂ-ਕਿਰਪਾ ਸਦਕਾ ਮੌਲਿਕ ਢੰਗ ਰਿਹਾ ਹੈ। ਪਰਮ ਪਾਵਨ ਗੁਰਬਾਣੀ ਦੀ ਟੇਕ ਲੈਂਦਿਆਂ ਗੁਰੂ-ਘਰ ਦੇ ਚੋਟੀ ਦੇ ਸਰਵ ਪ੍ਰਵਾਨਿਤ ਵਿਦਵਾਨਾਂ, ਜੈਸੇ ਕਿ ਭਾਈ ਗੁਰਦਾਸ ਜੀ ਦਵਾਰਾ ਰਚੀਆਂ ਵਾਰਾਂ ਤੇ ਕਬਿੱਤ ਸਵੱਈਆਂ ਆਦਿ ਦੇ ਗੁਰਮਤੀ ਅੰਤਰੀਵ ਭਾਵ ਨੂੰ ਵੀ ਸਿੱਖ ਸੰਗਤਾਂ ਤਕ ਪਹੁੰਚਾਉਣਾ ਤੇ ਦ੍ਰਿੜ੍ਹਾਉਣਾ ਆਪ ਜੀ ਦੀ ਕਥਾ ਤੇ ਵਖਿਆਨ ਦਾ ਮੂਲ ਖਾਸਾ ਰਿਹਾ ਹੈ। ਉਨ੍ਹਾਂ ਦਾ ਵਿਆਪਕ ਜੀਵਨ, ਤਜਰਬਾ ਤੇ ਡੂੰਘਾ ਅਨੁਭਵ, ਉਰਦੂ ਦੀ ਚੋਣਵੀਂ ਸ਼ਾਇਰੀ ਦੀ ਵਾਕਫੀਅਤ ਤੇ ਵਿਭਿੰਨ ਸ੍ਰੋਤਾਂ ਤੋਂ ਹਾਸਲ ਕੀਤੀ ਕਥਾ-ਸਾਹਿਤ ਦੀ ਜਾਣਕਾਰੀ ਉਨ੍ਹਾਂ ਦੀ ਕਥਾ ਤੇ ਵਖਿਆਨ ਦਾ ਇਕ ਅਨਿੱਖੜ ਤੇ ਸਹਿਜ ਅੰਗ ਹੈ। ਗੁਰੂ ਸਾਹਿਬਾਨ ਤੇ ਗੁਰੂ ਘਰ ਦੇ ਮਹਾਂ ਪ੍ਰੀਤਵਾਨ ਭੌਰਿਆਂ ਦੀ ਗੱਲ ਕਰਦਿਆਂ ਗਿਆਨੀ ਜੀ ਖਾਸ ਵਜਦ ਤੇ ਆਵੇਸ਼ ਵਿਚ ਵਿਚਰਨ ਲਗਦੇ ਹਨ ਤੇ ਉਨ੍ਹਾਂ ਦੀ ਮਾਖਿਓਂ ਵਰਗੀ ਮਿੱਠੀ ਜ਼ਬਾਨ ਵਿਚ ਹੋਰ ਮਿਠਾਸ ਆ ਜਾਂਦੀ ਹੈ। ਉਨ੍ਹਾਂ ਦਾ ਪਰਮ ਮਨੋਰਥ ਸਿੱਖ ਸੰਗਤ ਨੂੰ ਨਾਮ ਰਸ ਦੀ ਖੁਮਾਰੀ ਵਿਚ ਤ੍ਰਿਪਤ ਰਹਿਣ ਹਿੱਤ ਪ੍ਰੇਰਿਤ ਕਰਨਾ ਹੈ।

ਹੱਥਲੀ ਪੁਸਤਕ 'ਜੁਗਤੀ ਬਿਨਾਂ ਮੁਕਤੀ ਨਹੀਂ' ਵਿਚ ਉਨ੍ਹਾਂ ਦੇ ਬੋਲੇ ਕੁਝ ਪ੍ਰਮੁੱਖ ਲੈਕਚਰਾਂ ਦੀਆਂ ਕੈਸਟਾਂ ਦਾ ਉਤਾਰਾ ਹੈ ਜੋ ਮੈਂ ਹੂ-ਬ-ਹੂ ਲਿਖਣ ਦੀ ਕੋਸ਼ਿਸ਼ ਕੀਤੀ ਹੈ।

ਇਸ ਵਿਚ ਉਨ੍ਹਾਂ ਦੇ ਛੇ ਲੈਕਚਰ—***ਜੁਗਤੀ ਬਿਨਾਂ ਮੁਕਤੀ ਨਹੀਂ, ਬੰਦਗੀ ਕੌਣ ਕਰ ਸਕਦਾ ਹੈ ? ਅਲੌਕਿਕ ਚੀਜ਼ ਕਿਹੜੀ ਹੈ ? ਪਤੀਬਰਤਾ ਧਰਮ ਕੈਸਾ ਹੁੰਦਾ ਹੈ ? ਇਸਤਰੀ-ਪਤੀ ਤੋਂ ਕੀ ਭਾਵ ਹੈ ? ਸਵਾਂਤੀ-ਬੂੰਦ ਦੇ ਗੁਣ ਤੇ ਔਗੁਣ*** ਦਰਜ ਹਨ, ਤਾਂ ਜੋ ਪ੍ਰੇਮੀ ਜਨ ਇਨ੍ਹਾਂ ਨੂੰ ਪੜ੍ਹ ਕੇ ਆਪਣਾ ਜੀਵਨ ਸਫਲਾ ਕਰ ਸਕਣ।

*—ਗਿਆਨੀ ਹਰਦੀਪ ਸਿੰਘ*

ਨੰਦੇੜ

# ਜੁਗਤੀ ਬਿਨਾਂ ਮੁਕਤੀ ਨਹੀਂ!

ਗੁਰੂ ਕਾ ਸੁੰਦਰ ਸਰੂਪ ਸਾਧ-ਸੰਗਤ ਜੀ! ਜੋ-ਜੋ ਗੁਰੂ ਦੇ ਦਰਬਾਰ ਵਿਚ ਜੁੜ ਬੈਠੇ ਹੋ ਆਪ ਬਹੁਤ ਭਾਗਾਂ ਵਾਲੇ ਹੋ ਕਿ ਜੋ ਇਸ ਸਤਿਸੰਗ ਦੀ ਘੜੀ ਨੂੰ ਖਾਲੀ ਨਹੀਂ ਜਾਣ ਦਿੰਦੇ। ਸਾਹਿਬਾਂ ਨੇ ਆਪਣੀ ਪਾਵਨ ਰਸਨਾ ਵਿਚੋਂ ਕਲਯੁਗੀ ਜੀਵਾਂ ਨੂੰ ਇੱਕ ਕਲਿਆਣਕਾਰੀ ਉਪਦੇਸ਼ ਪਰਦਾਨ ਕੀਤਾ :

***ਸਦ ਬਲਿਹਾਰੀ ਤਿਨਾ ਜਿ ਸੁਨਤੇ ਹਰਿ ਕਥਾ ॥***

*(ਪੰਨਾ ੭੦੯)*

'ਫ਼ਾਰਸੀ' ਜ਼ਬਾਨ ਵਿਚ ਸਦ ਤੋਂ ਭਾਵ '100' ਵੀ ਹੈ। ਔਰ ਇਹੀ ਜ਼ਬਾਨ ਦੇ ਲਿਹਾਜ਼ ਨਾਲ ਇਸਦੇ ਅਰਥ ਨੇ ਸਦਾ ਹੀ।

ਗਰੀਬ-ਨਿਵਾਜ਼ ਫ਼ੁਰਮਾ ਰਹੇ ਨੇ ਕਿ ਜਿਨ੍ਹਾਂ-ਜਿਨ੍ਹਾਂ ਨੂੰ 'ਹਰੀ' ਦੀ ਕਥਾ ਚੰਗੀ ਲਗਦੀ ਹੈ, ਜਿਨ੍ਹਾਂ-ਜਿਨ੍ਹਾਂ ਨੂੰ 'ਹਰੀ' ਦੀ ਕਥਾ ਭਾਉਂਦੀ ਹੈ ਤੇ ਜਿਨ੍ਹਾਂ ਨੂੰ ਵਾਹਿਗੁਰੂ ਦੀ ਕਥਾ ਕਲਿਆਣਕਾਰੀ ਤੇ ਮਿੱਠੀ ਜਾਪਦੀ ਹੈ, ਉਹ ਫਿਰ ਸਾਰੇ ਇਸ ਨੂੰ ਸਦਾ ਹੀ ਸੁਣਦੇ ਨੇ ਔਰ ਫਿਰ ਗੁਰੂ ਵੀ ਉਹਨਾਂ ਸਿੱਖਾਂ ਤੋਂ ਸਦਾ-ਸਦਾ ਕੁਰਬਾਨ ਜਾਂਦਾ ਹੈ।

ਗੁਰਦੇਵ ਜੀ ਫੁਰਮਾਉਂਦੇ ਹਨ ਕਿ ਕਈ ਵੇਰਾਂ ਸਿਆਣਾ ਆਦਮੀ ਤੇ ਕਈ ਵੇਰਾਂ ਤਾਂ ਸਾਧਾਰਣ ਆਦਮੀ ਵੀ ਗੁਰਦੁਆਰੇ ਆ ਕੇ ਇਹੋ ਹੀ ਸੋਚਦਾ ਹੈ ਕਿ ਜਦੋਂ ਇਥੇ ਆਈਏ, ਇਥੇ ਆ ਕੇ ਸਿਰਫ਼ 'ਨਾਮ' ਦਾ ਹੀ ਉਪਦੇਸ਼ ਹੈ। ਇਸ ਤੋਂ ਇਲਾਵਾ ਹੋਰ ਕੋਈ ਪ੍ਰਕਰਣ ਇਨ੍ਹਾਂ ਕੋਲ ਹੈ ਨਹੀਂ। ਪ੍ਰਕਰਣ ਤਾਂ ਬਹੁਤ ਹੈ, ਲੇਕਿਨ 'ਸਾਦੀ ਜ਼ਿੰਦਗੀ' ਵਾਸਤੇ ਵੀ ਉਪਦੇਸ਼ ਕਰਨਾ ਇਹ ਇਕ ਮਜ਼ਮੂਨ ਹੈ। ਔਰ ਆਮ ਲੋਕਾਂ ਨੂੰ ਫਜ਼ੂਲ-ਖਰਚੀ ਤੋਂ ਰੋਕਣਾ ਇਹ ਵੀ ਇਕ ਮਜ਼ਮੂਨ ਹੈ। ਇਥੋਂ ਤੱਕ ਕਿ ਵਿਕਾਰਾਂ ਵਿਚ ਪਿਆਂ ਹੋਇਆਂ ਲੋਕਾਂ ਨੂੰ ਰੋਕਣਾ ਇਕ ਤਰ੍ਹਾਂ ਦਾ ਇਹ ਵੀ ਮਜ਼ਮੂਨ ਹੈ। ਪ੍ਰੰਤੂ ਵੇਖਣ ਵਾਲੀ ਗੱਲ ਤਾਂ ਇਹ ਹੈ ਕਿ ਅਗਰ ਆਦਮੀ ਖਲੋ ਤਾਂ ਜਾਏ ਲੋਹੇ ਵਾਲੀ ਦੁਕਾਨ ਤੇ, ਜਿਥੇ ਰੰਗ-ਬਿਰੰਗਾ ਲੋਹਾ ਮਿਲਦਾ ਹੈ ਤੇ ਉਥੇ ਜਾ ਕੇ ਇਹ ਪੁੱਛੇ ਕਿ ਜਿਹੜੀ ਬੰਦੇ ਵਿੱਚ ਬੰਦਗੀ ਹੈ, ਉਹ ਕੀ ਭਾਅ ਮਿਲਦੀ ਹੈ ? ਇਹ ਗੱਲ ਸੁਣ ਕੇ ਲੋਹੇ ਵਾਲੀ ਦੁਕਾਨ

ਵਾਲਾ ਸੋਚੇਗਾ ਹੀ ਕਿ ਮੈਂ ਪਾਗਲ ਹਾਂ ਜਾਂ ਇਹ ਪਾਗਲ ਹੈ। ਦੁਕਾਨ ਲੋਹੇ ਦੀ ਹੈ ਤੇ ਇਹ ਪੁੱਛਦਾ ਕੁਝ ਹੋਰ ਪਿਆ ਹੈ। ਫਿਰ ਉਸ ਨੂੰ ਇਹ ਸ਼ੱਕ ਹੋਏਗਾ ਹੀ ਨਾ ਕਿ ਮਾਲ ਮੇਰੇ ਅੰਦਰ ਕੁਝ ਹੋਰ ਪਿਆ ਹੈ ਤੇ ਇਹ ਮੰਗਦਾ ਕੁਝ ਹੋਰ ਪਿਆ ਹੈ।

ਮਾਨ ਸਿੰਘ ਜੀ ਕਹਿੰਦੇ ਨੇ ਮੈਂ ਅਹਿਮਦਾਬਾਦ ਗਿਆ ਸੀ। ਉਥੇ ਇਕ ਪਕੌੜਿਆਂ ਦੀ ਦੁਕਾਨ ਸੀ ਤੇ ਸੱਤ ਕੜਾਹੀਆਂ ਹਰ ਵੇਲੇ ਉਸ ਦੀਆਂ ਤਪਦੀਆਂ ਰਹਿੰਦੀਆਂ ਸਨ। ਹੋਰ ਲੋਕਾਂ ਦੀ ਉਥੇ ਲਾਈਨ ਲੱਗੀ ਰਹਿੰਦੀ ਸੀ। ਵਾਹਿਗੁਰੂ ਜਾਣੇ ਕਿ ਕੀ ਉਸਦੇ ਪਕੌੜਿਆਂ ਵਿੱਚ ਕਸ਼ਿਸ਼ ਸੀ ਕਿ ਲੋਕੀਂ ਲਾਈਨ ਵਿਚ ਖਲੋ-ਖਲੋ ਕੇ ਪਕੌੜੇ ਲੈਂਦੇ ਸੀ। ਔਰ ਜੇਕਰ ਕੋਈ ਆਦਮੀ ਉਸ ਦੀ ਦੁਕਾਨ 'ਤੇ ਆ ਕੇ ਇਹ ਪੁੱਛੇ ਕਿ ਆਇਰਨ ਕੰਪਨੀ ਦਾ ਬਣਿਆ ਹੋਇਆ ਗਾਡਰ ਕੋਲਾ ਕੀ ਭਾਅ ਹੈ ਤੇ ਇਹ ਸੁਣ ਕੇ ਪਕੌੜਿਆਂ ਵਾਲੇ ਨੇ ਸ਼ੰਕਾ ਵਿਚ ਪੈਣਾ ਹੀ ਹੈ ਨਾ ਕਿ ਮੈਂ ਪਕੌੜੇ ਵੇਚਦਾ ਹਾਂ, ਸੱਤ-ਸੱਤ ਕੜਾਹੀਆਂ ਪਈਆਂ ਹੋਈਆਂ ਨੇ ਤੇ ਸਾਰੇ ਲੋਕੀਂ ਖਾ ਰਹੇ ਨੇ, ਔਰ ਇਹ ਮੇਰੇ ਕੋਲੋਂ ਕੋਲੇ ਦਾ ਭਾਅ ਪੁੱਛ ਰਿਹਾ ਹੈ। ਇਹ ਕਿਤੇ ਸ਼ੁਦਾਈ ਤੇ ਨਹੀਂ ਹੋ ਗਿਆ। ਫਿਰ ਜਾ ਕੇ ਖਲੋ ਗਿਆ ਅਤਰ ਵਾਲੀ ਦੁਕਾਨ 'ਤੇ, ਜਿਥੇ ਹਰ ਤਰ੍ਹਾਂ ਦੀਆਂ ਖੁਸ਼ਬੂਆਂ ਪਈਆਂ ਹੋਈਆਂ ਨੇ। ਔਰ ਉਥੇ ਜਾ ਕੇ ਪੁੱਛਦਾ ਹੈ ਕਿ ਪਕੌੜੇ ਕੀ ਭਾਅ ਨੇ ਤੇ ਜਿਹੜੇ ਨਿੱਕੇ-ਨਿੱਕੇ ਮੁੰਡੇ ਖੜੇ ਨੇ ਉਸ ਦੇ ਪਿੱਛੇ-ਪਿੱਛੇ ਜਾ ਕੇ ਇਹੀ ਗੱਲ ਕਹੀ ਜਾਂਦੇ ਨੇ ਕਿ ਭਾਈ ਪਾਗਲ ਹੈ, ਭਾਈ ਪਾਗਲ ਹੈ। ਉਹ ਇਸ ਲਈ ਕਿ ਖਲੋਤਾ ਕਿਸੇ ਹੋਰ ਦੁਕਾਨ ਤੇ ਹੈ ਔਰ ਉਸ ਵਿਚ ਪਿਆ ਹੋਇਆ ਸੌਦਾ ਕੁਝ ਹੋਰ ਹੈ ਤੇ ਇਹ ਭਾਅ ਕਿਸੇ ਦੂਜੀ ਚੀਜ਼ ਦਾ ਪੁੱਛਦਾ ਹੈ। ਬਾਬਾ ਨਾਨਕ ਜੀ ਖ਼ੁਦ ਇਹ ਗੱਲ ਲਿਖ ਗਏ ਹਨ :

***ਨਾਨਕੁ ਤੇਰਾ ਬਾਣੀਆ***

ਇਸ ਤੋਂ ਭਾਵ ਹੈ ਕਿ ਹੇ ਵਾਹਿਗੁਰੂ! ਮੈਂ ਤੇਰਾ ਦੁਕਾਨਦਾਰ ਹਾਂ ਔਰ ਮੇਰੀ ਦੁਕਾਨ ਵਿਚ ਜੋ ਕੋਈ ਚੀਜ਼ ਹੈ, ਉਹ ਵਾਹਿਗੁਰੂ ਤੂੰ ਹੀ ਹੈਂ।

***ਤੂ ਸਾਹਿਬੁ ਮੈ ਰਾਸਿ ॥***

ਮੇਰੀ ਦੁਕਾਨ ਵਿਚ ਰਾਸ-ਪੂੰਜੀ ਤੂੰ ਹੀ ਹੈਂ, ਔਰ ਮੈਂ ਤੈਨੂੰ ਹੀ ਵੇਚਦਾ ਹਾਂ

***ਮਨ ਤੇ ਧੋਖਾ ਤਾ ਲਹੈ ਜਾ ਸਿਫਤਿ ਕਰੀ ਅਰਦਾਸਿ ॥***

*(ਪੰਨਾ ੫੫੭)*

ਇਸ ਧੋਖੇ ਦਾ ਅਰਥ ਦਗਾ ਨਹੀਂ ਬਲਕਿ ਇਸਦਾ ਅਰਥ ਹੈ ਧੁਖ-ਧੁਖੀ। ਅਰਥਾਤ, ਜਿਸ ਤਰ੍ਹਾਂ ਗਿੱਲਾ ਗੋਹਾ ਬਲਦਾ ਨਹੀਂ ਪਰ ਧੁਖਦਾ ਰਹਿੰਦਾ ਹੈ, ਇਸੇ ਤਰ੍ਹਾਂ ਬਹੁਤੇ ਸੱਜਣਾਂ ਦੇ ਮਨ ਧੁਖਦੇ ਰਹਿੰਦੇ ਨੇ।

***ਅੰਤਰਿ ਚਿੰਤਾ ਨੈਣੀ ਸੁਖੀ***

ਭਾਵ ਕਿ ਅੱਖਾਂ ਨਾਲ ਵੇਖੀਏ ਤਾਂ ਸੁਖੀ ਮਲੂਮ ਹੁੰਦਾ ਹੈ, ਲੇਕਿਨ ਅੰਦਰ ਚਿੰਤਾ ਹੈ। ਪਰ ਲੋਕੀਂ ਤਾਂ ਬਾਹਰਲੀ ਪਰਤ ਹੀ ਵੇਖਦੇ ਹਨ ਕਿ ਵੇਖਣ ਨੂੰ ਠੀਕ-ਠਾਕ ਜਾਪਦਾ ਹੈ, ਪਰ ਇਹ ਨਹੀਂ ਉਸ ਨੂੰ ਪਤਾ ਕਿ ਉਸਦੇ ਅੰਦਰ ਚਿੰਤਾ ਹੈ।

***ਅੰਤਰਿ ਚਿੰਤਾ ਨੈਣੀ ਸੁਖੀ ਮੂਲਿ ਨ ਉਤਰੈ ਭੁਖ ॥***

*(ਪੰਨਾ ੩੧੯)*

ਐਸੇ ਆਦਮੀ ਵਿਚ ਪਦਾਰਥਾਂ ਦੀ ਭੁੱਖ ਲਹਿੰਦੀ ਨਹੀਂ ਔਰ ਉਹ ਅੰਦਰੋਂ ਇਸੇ ਕਰਕੇ ਦੁਖੀ ਹੈ ਕਿ ਉਹ ਅਗਾਂਹ-ਅਗਾਂਹ ਹੋਰ ਮੰਗੀ ਜਾਂਦਾ ਹੈ। ਸਾਹਿਬ ਸੱਚਾ ਪਾਤਸ਼ਾਹ ਇੱਕ-ਇੱਕ ਮਿੰਟ ਤੇ ਸਾਨੂੰ ਸੁਚੇਤ ਕਰਦੇ ਹਨ:

***ਨਾਨਕੁ ਤੇਰਾ ਬਾਣੀਆ ਤੂ ਸਾਹਿਬੁ ਮੈ ਰਾਸਿ ॥***



ਮਨ ਦੀ ਚਿੰਤਾ, ਮਨ ਦਾ ਸੜਨਾ, ਭੁੱਜਣਾ, ਅੰਦਰੋ-ਅੰਦਰੀਂ ਕ੍ਰਿਝਣਾ, ਇਹ ਸਭ ਕੁਝ ਤਾਂ ਹੀ ਦੂਰ ਹੋਵੇਗਾ ਜੇਕਰ ਇਹ ਵਾਹਿਗੁਰੂ ਦੀ ਸਿਫਤ ਕਰੇਗਾ। ਅਰਥਾਤ ਸਿਫ਼ਤ ਕਰੇ ਅਰਦਾਸ ਦੇ ਰੂਪ ਵਿੱਚ ਔਰ ਸਾਨੂੰ ਵਾਹਿਗੁਰੂ ਨੇ ਜਾਚ ਸਿਖਾਈ ਹੈ:

***"ਲੇਖੈ ਗਣਤ ਨ ਛੂਟੀਐ"***

*(ਪੰਨਾ ੨੫੨)*

ਇਸ ਤੋਂ ਭਾਵ ਕਿ ਹੇ ਵਾਹਿਗੁਰੂ! ਜੇਕਰ ਤੂੰ ਸਾਡੇ ਲੇਖੇ ਗਿਣੇਗਾ ਤਾਂ ਸਾਡਾ ਛੁਟਕਾਰਾ ਨਹੀਂ ਹੋਣਾ। ਇਸੇ ਕਰਕੇ ਨਹੀਂ ਹੋਣਾ। ਕਿਉਂਕਿ :

***ਜੇਤਾ ਸਮੁੰਦੁ ਸਾਗਰੁ ਨੀਰਿ ਭਰਿਆ ਤੇਤੇ ਅਉਗਣ ਹਮਾਰੇ ॥***

*(ਪੰਨਾ ੧੫੬)*

ਜਿਵੇਂ ਸਮੁੰਦਰ ਦਾ ਪਾਣੀ ਤੋਲਿਆ ਜਾਂ ਮਿਣਿਆ ਨਹੀਂ ਜਾਂਦਾ, ਉਸੇ ਤਰ੍ਹਾਂ ਸਾਡੇ ਔਗੁਣ ਵੀ ਤੋਲੇ ਨਹੀਂ ਜਾਂਦੇ। ਇਸ ਲਈ ਸਾਡੇ 'ਤੇ ਤੂੰ ਕ੍ਰਿਪਾ ਕਰ, ਸਾਡੇ ਔਗੁਣ ਬਖ਼ਸ਼ ਦੇ।

***ਲੇਖੈ ਕਤਹਿ ਨ ਛੂਟੀਐ ਖਿਨੁ ਖਿਨੁ ਭੂਲਨਹਾਰ ॥***
***ਬਖਸਨਹਾਰ ਬਖਸਿ ਲੈ ਨਾਨਕ ਪਾਰਿ ਉਤਾਰ ॥੧॥***

*(ਪੰਨਾ ੨੬੧)*

ਹੇ ਮੇਰੇ ਬਖਸ਼ਣਹਾਰ ਦਾਤਾ! ਜੀਅ-ਜਾਨ ਨਾਲ ਬਖ਼ਸ਼ ਲੈ। ਗਰੀਬ-ਨਿਵਾਜ਼ ਨੇ ਸਾਨੂੰ ਨਿਮਰਤਾ ਨਾਲ ਅਰਦਾਸ ਕਰਨੀ ਦੱਸੀ ਹੈ। ਔਰ ਉਹਨਾਂ ਸਾਰਿਆਂ ਤੋਂ ਕੁਰਬਾਨ ਜਿਹੜੇ ਹਰੀ-ਪ੍ਰਮਾਤਮਾ ਦੀ ਕਥਾ ਸੁਣਦੇ ਨੇ :

***ਸਦ ਬਲਿਹਾਰੀ ਤਿਨਾ ਜਿ ਸੁਨਤੇ ਹਰਿ ਕਥਾ ॥***
***ਪੂਰੇ ਤੇ ਪਰਧਾਨ ਨਿਵਾਵਹਿ ਪ੍ਰਭ ਮਥਾ ॥***

*(ਪੰਨਾ ੭੦੯)*

ਇਸ ਤੋਂ ਭਾਵ ਹੈ ਕਿ ਉਹ ਪੂਰਨ ਮਰਦ ਨੇ, ਉਹ ਪੂਰਨ ਮਨੁੱਖ ਨੇ, ਬੜੇ ਮੰਨੇ-ਪ੍ਰਮੰਨੇ ਮਨੁੱਖ ਨੇ। ਉਹ ਜਿਹੜੇ ਵਾਹਿਗੁਰੂ ਅੱਗੇ ਸਿਰ ਝੁਕਾਉਂਦੇ ਨੇ, ਜਿਹੜੇ ਵਾਹਿਗੁਰੂ ਅੱਗੇ ਮੱਥਾ ਟੇਕਦੇ ਨੇ। ਔਰ ਵਾਹਿਗੁਰੂ ਤੋਂ ਬਿਨਾਂ ਉਹ ਹੋਰ ਕਿਸੇ ਦੀ ਪੂਜਾ ਨਹੀਂ ਕਰਦੇ। ਧੰਨ "ਗੁਰੂ ਗੋਬਿੰਦ ਸਿੰਘ" ਸੱਚੇ ਪਾਤਸ਼ਾਹ ਜਿਨ੍ਹਾਂ ਨੇ ਤੁਹਾਨੂੰ ਸਿੱਖੀ ਬਖ਼ਸ਼ੀ ਹੈ, ਉਹ ਕਹਿੰਦੇ ਨੇ ਕਿ :



***ਮੈ ਨ ਗਨੇਸਹਿ ਪ੍ਰਿਥਮ ਮਨਾਊਂ ॥***
***ਕਿਸਨ ਬਿਸਨ ਕਬਹੂੰ ਨ ਧਿਆਊਂ॥***

ਐ ਵਾਹਿਗੁਰੂ! ਮੈਨੂੰ ਜਿਹੜੀ ਵੀ ਵਸਤੂ ਜਾਂ ਜੀਵ ਦੀ ਲੋੜ ਹੋਵੇ, ਉਹ ਮੈਂ ਤੇਰੇ ਕੋਲੋਂ ਪ੍ਰਾਪਤ ਕਰ ਲੈਂਦਾ ਹਾਂ। ਔਰ ਤੈਨੂੰ ਛੱਡ ਕੇ ਮੈਂ ਹੋਰ ਨਹੀਂ ਕਿਸੇ ਨੂੰ ਧਿਆਉਣਾ। ਮੈਂ ਉਹਨਾਂ ਦਾ ਨਾਮ ਸਿਰਫ਼ ਕੰਨਾਂ ਨਾਲ ਸੁਣਿਆ ਹੈ, ਜਾਣ-ਪਹਿਚਾਣ ਕੋਈ ਵੀ ਨਹੀਂ। ਅਰਥਾਤ ਗੁਰੂ ਦੀ ਵਾਹਿਗੁਰੂ ਨਾਲ ਕਿੰਨੀ ਕੁ ਜਾਣ-ਪਹਿਚਾਣ ਸੀ। ਗੁਰੂ ਨੇ ਤਾਂ ਵਾਹਿਗੁਰੂ ਨੂੰ ਚੰਗੀ ਤਰ੍ਹਾਂ ਜਾਣਿਆ ਹੋਇਆ ਸੀ। ਔਰ ਜਿਹੜੇ ਉਹਨਾਂ ਦੇ ਭੇਜੇ ਹੋਏ ਦੇਵੀ-ਦੇਵਤੇ ਨੇ, ਉਹ ਕਹਿੰਦੇ ਨੇ ਮੇਰੀ ਜਾਣ-ਪਹਿਚਾਣ ਉਸ ਵਾਹਿਗੁਰੂ ਨਾਲੋਂ ਜ਼ਿਆਦਾ ਤੁਹਾਡੇ ਨਾਲ ਹੈ, ਕਿਉਂਕਿ ਉਹਨਾਂ ਨੂੰ ਤਾਂ ਮੈਂ ਸਿਰਫ਼ ਕੰਨਾਂ ਨਾਲ ਸੁਣਿਆ ਹੈ :

***ਕਾਨ ਸੁਨੇ ਪਹਿਚਾਨ ਨ ਤਿਨ ਸੋ***
***ਲਿਵ ਲਾਗੀ ਮੋਰੀ ਪਗ ਇਨ ਸੋ ॥੨॥***

*(ਦਸਮ ਗ੍ਰੰਥ)*

ਅਰਥਾਤ, ਮੇਰੀ ਲਿਵ ਤੇ ਵਾਹਿਗੁਰੂ ਦੇ ਚਰਨਾਂ ਨਾਲ ਜੁੜੀ ਹੋਈ ਹੈ,

ਵਾਹਿਗੁਰੂ ਦੇ ਚਰਨਾਂ ਨਾਲ ਲੱਗੀ ਹੋਈ ਹੈ ਔਰ ਵਾਹਿਗੁਰੂ ਤੋਂ ਬਿਨਾਂ ਮੈਂ ਹੋਰ ਕਿਸੇ ਨੂੰ ਜਾਣਦਾ ਹੀ ਨਹੀਂ। ਇਕ ਥਾਂ ਹੋਰ ਵੀ ਸਰਕਾਰ ਨੇ ਬੜੀ ਦਲੇਰੀ ਨਾਲ ਐਲਾਨ ਕੀਤਾ ਹੈ :

**ਜਟਾ ਨ ਸੀਸ ਧਾਰਿ ਹੌਂ ॥**

ਨਾ ਤੇ ਮੈਂ ਆਪਣੇ ਤੇ ਨਾ ਹੀ ਆਪਣਿਆਂ ਸਿੱਖਾਂ ਦੇ ਸਿਰ ਜਟਾਂ ਬਨਾਉਣੀਆਂ ਨੇ।

**ਨ ਮੁੰਦ੍ਰਕਾ ਸੁ ਧਾਰਿ ਹੌਂ ॥**

ਔਰ ਮੈਂ ਆਪਣੇ ਸਿੱਖਾਂ ਵਿਚ ਅਰਥਾਤ ਉਹਨਾਂ ਦੇ ਕੰਨਾਂ ਵਿਚ ਮੁੰਦਰਾਂ ਨਹੀਂ ਪਵਾਉਣੀਆਂ। ਭਾਵੇਂ ਉਹ ਲੱਕੜੀ ਦੀ ਹੈ ਤੇ ਭਾਵੇਂ ਉਹ ਕੱਚ ਦੀ ਹੈ। ਮੈਂ ਉਹਨਾਂ ਨੂੰ ਦੁਨੀਆਂ ਤੋਂ ਵੱਖਰੇ ਨਹੀਂ ਕਰ ਦੇਣਾ ਕਿ ਉਹ ਕੱਟ ਕੇ, ਅਲੱਗ ਹੋ ਗਏ ਨੇ।

**ਭਜੋਂ ਸੁ ਏਕ ਨਾਮਯੰ ॥**

ਔਰ ਜਪਾਂਗਾ ਤੇਰਾ ਇਕੋ ਨਾਮ ਹੀ, ਜਿਸ ਨੂੰ ਕਹਿੰਦੇ ਨੇ "ਸਤਿਨਾਮ-ਵਾਹਿਗੁਰੂ"।



**ਜੁ ਕਾਮ ਸਰਬ ਠਾਮਯੰ ॥** (ਬਚਿਤ੍ਰ ਨਾਟਕ)

ਤੇ ਮੈਂ ਉਹ ਨਾਮ ਜਪਾਂਗਾ, ਜਿਹੜਾ ਸਾਰੀਆਂ ਥਾਵਾਂ 'ਤੇ ਕੰਮ ਆਉਂਦਾ ਹੈ। ਜਿਹੜਾ ਸਾਰੀਆਂ ਮੁਸੀਬਤਾਂ ਤੋਂ ਬਚਾਅ ਲੈਂਦਾ ਹੈ। ਜਿਹੜਾ ਸਾਰੀਆਂ ਬਿਪਤਾਵਾਂ ਵਿਚ ਰਾਖੀ ਕਰਦਾ ਹੈ।

ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ, ਜਿਨ੍ਹਾਂ ਨੇ ਸਾਨੂੰ ਮੌਜੂਦਾ ਰੂਪ ਬਖ਼ਸ਼ਿਆ ਹੈ। ਲੇਕਿਨ ਇਨ੍ਹਾਂ ਨੇ ਵ੍ਹੀ ਨਿਰੰਕਾਰ ਦੀ ਕਥਾ ਕੀਤੀ ਹੈ। ਔਰ ਕਥਾ ਕਰਦਿਆਂ-ਕਰਦਿਆਂ ਇਹ ਅੱਖਰ ਸਰਕਾਰ ਨੇ ਕਹੇ ਨੇ:

**ਕਹਾ ਬੁਧ ਪ੍ਰਭ ਤੁਛ ਹਮਾਰੀ**
**ਬਰਨ ਨ ਸਕੈ ਮਹਿਮਾ ਜੋ ਤੁਹਾਰੀ ॥**
**ਹਉ ਨ ਸਕਤ ਕਰਿ ਸਿਫਤ ਤੁਹਾਰੀ**
**ਆਪ ਲੈਹੈ ਪ੍ਰਭ ਕਥਾ ਸੁਧਾਰੀ ॥**

(ਦਸਮ ਗ੍ਰੰਥ)

**ਸਦ ਬਲਿਹਾਰੀ ਤਿਨਾ ਜਿ ਸੁਨਤੇ ਹਰਿ ਕਥਾ ॥**

(ਪੰਨਾ ੭੬੭)

ਸਾਹਿਬ "ਬਾਬਾ ਬੁੱਢਾ" ਬੜੀ ਲੰਬੀ ਉਮਰ ਦੇ ਮਾਲਿਕ ਹੋਏ ਨੇ ਤੇ ਗੁਰਮਤਿ ਦੇ ਦਾਇਰੇ ਵਿੱਚ ਇੱਕ ਖਸਖਸ ਦੇ ਦਾਣੇ ਜਿੰਨਾ ਵੀ ਬਾਹਰ ਹੋ ਕੇ ਨਹੀਂ ਵੇਖਿਆ। ਇਹ ਜਿਹੜਾ ਧਰਮ ਅੱਖਰ ਹੈ, ਇਹ ਤਿੰਨੇ ਮੁਕਤੇ ਨੇ ਔਰ ਜਿਹੜਾ ਧਰਮ ਕਮਾਵੇਗਾ ਉਹ ਧਰਮੀ ਹੋਵੇਗਾ। ਜੇ 'ਪਾਪ' ਦੇ ਅੱਗੇ 'ਪਾਪੀ' ਆ ਗਿਆ, ਫਿਰ 'ਧਰਮ' ਦੇ ਅੱਗੇ ਵੀ ਤੇ 'ਧਰਮੀ' ਹੋਣਾ ਚਾਹੀਦਾ ਹੈ। ਭਾਈ ਸਾਹਿਬ ਨੇ ਆਪਣੀਆਂ ਵਾਰਾਂ ਵਿੱਚ ਪੰਜਾਬੀ ਜ਼ਬਾਨ ਵਿੱਚ ਬਚਨ ਲਿਖਿਆ ਹੈ

***ਧਨੁ ਧਰਤੀ ਵਿਚਿ ਦਬੀਐ ਮਸਤਕਿ ਪਰਵਾਣੈ ॥***

*(ਭਾਈ ਗੁਰਦਾਸ ਜੀ, ਵਾਰ ੩੬/੨੦)*

ਇਸ ਦੇ ਅਰਥ ਹਨ ਕਿ ਧਨ ਭਾਵੇਂ ਧਰਤੀ ਵਿਚ ਹੀ ਕਿਉਂ ਨਾ ਦੱਬਿਆ ਹੋਵੇ। ਲੇਕਿਨ ਜਿਸ ਦੇ ਕੋਲ ਹੋਵੇ ਉਸ ਦੇ ਮੱਥੇ 'ਚ ਲਾਲੀਆਂ ਨਿਕਲਦੀਆਂ ਨੇ।

'ਮਾਨ ਸਿੰਘ ਜੀ' ਕਹਿੰਦੇ ਮੇਰੇ ਪਿੰਡ ਵਿਚ 'ਤਾਬਾ-ਤਾਬਾ' ਨਾਮ ਦਾ ਮੁਸਲਮਾਨ ਹੁੰਦਾ ਸੀ ਔਰ ਉਸ ਦੇ ਪੰਜ ਪੁੱਤਰ ਸਨ। ਉਸ ਨੇ ਆਪਣੀਆਂ ਮੱਝਾਂ ਰੱਖੀਆਂ ਹੋਈਆਂ ਸਨ ਤੇ ਉਸ ਵਿਚੋਂ ਹੀ ਘਿਉ ਦੁੱਧ ਵੇਚਦਾ ਸੀ। ਔਰ ਉਸੇ ਵਿਚੋਂ ਉਸਨੇ 400 ਰੁਪਏ ਵੱਟ ਕੇ ਇਕ ਮਿੱਟੀ ਦੇ ਭਾਂਡੇ ਵਿਚ ਪਾ ਕੇ ਉੱਪਰ ਢੱਕਣ ਰੱਖ ਦਿੱਤਾ ਸੀ। ਔਰ ਜਦੋਂ ਕਦੇ ਕਿਤੇ ਭਲੇਮਾਣਸਾਂ ਵਿਚ ਬੈਠਣਾ ਤੇ ਕਹਿਣਾ ਉਹ ਕਿਹੜਾ ਜੱਟ ਹੈ, ਜਿਸ ਕੋਲ ਚਾਰ ਸੌ ਰੁਪਏ ਈ ਨਾ ਹੋਣ। ਉਹ ਖਸਮਖਾਣਾ ਰੁਪਇਆ ਗੱਲਾਂ ਵਿਚੋਂ ਹੀ ਜ਼ਾਹਿਰ ਹੋਈ ਜਾਵੇ। ਉਸ ਦੇ ਸਭ ਤੋਂ ਛੋਟੇ ਮੁੰਡੇ ਦਾ ਨਾਮ ਸੀ "ਆਮਿਰ ਅਲੀ"। ਇਕ ਦਿਨ ਸਾਰੇ ਮੁੰਡਿਆਂ ਰਲ ਕੇ ਆਮਿਰ ਅਲੀ ਨੂੰ ਕਿਹਾ ਕਿ ਕੀ ਗੱਲ ਹੈ ? ਜਦ ਵੀ ਤੇਰਾ ਪਿਉ ਕਹਿੰਦਾ ਹੈ ਚਾਰ ਸੌ ਰੁਪਈਆਂ ਦਾ ਹੀ ਜ਼ਿਕਰ ਕਰਦਾ ਹੈ। ਕਦੇ ਪੰਜ ਸੌ ਨਹੀਂ ਕਹੇ, ਕਦੇ ਤਿੰਨ ਸੌ ਨਹੀਂ ਕਹੇ। ਆਖਿਰ ਗੱਲ ਕੀ ਹੈ ? ਤਾਂ ਪੁੱਤਰ ਨੇ ਕਿਹਾ ਕਿ ਗੱਲ ਅਸਲ ਵਿਚ ਇਹ ਹੈ ਕਿ ਦੁੱਧ-ਘਿਉ ਵੇਚ ਕੇ ਇਸ ਨੇ ਚਾਰ ਕੁ ਸੌ ਰੁਪਇਆ ਇਕੱਠਾ ਕੀਤਾ ਹੈ ਤੇ ਉਸ ਨੂੰ ਅੰਦਰ ਮਿੱਟੀ ਦੇ ਭਾਂਡੇ ਵਿਚ ਰੱਖਿਆ ਹੈ। ਔਰ ਸਾਡੇ ਪਿੰਡ ਦਾ ਵੱਡਾ ਚੌਧਰੀ ਸੀ ਹਾਕਿਮ ਅਲੀ। ਅਸੀਂ ਸਾਰਿਆਂ ਉਸ ਨਾਲ ਗੱਲ ਕੀਤੀ ਤੇ ਉਸ ਨੇ ਇਹ ਸਲਾਹ ਦਿੱਤੀ ਕਿ ਕਿਸੇ ਤਰ੍ਹਾਂ ਤੁਸੀਂ ਰੁਪਇਆ ਖਿਸਕਾ ਲਉ। ਔਰ ਅਸੀਂ ਆਮਿਰ ਅਲੀ ਦੇ ਰਾਹੀਂ ਰੁਪਇਆ ਖਿਸਕਾ ਲਿਆ। ਔਰ ਜਦੋਂ ਅਗਲੇ ਦਿਨ ਆਇਆ ਤੇ ਬੋਹੜ ਦੀ ਛਾਂ ਹੇਠਾਂ ਆ ਬੈਠਾ।

ਉਥੇ ਨਾ ਕਿਸੇ ਨਾਲ ਗੱਲ ਕਰੇ, ਨਾ ਪੀਵੇ, ਨਾ ਹੀ ਹੁੱਕਾ ਫੜੇ। ਇਹ ਸਭ ਵੇਖ ਕੇ ਚੌਧਰੀ ਹਾਕਿਮ ਅਲੀ ਨੇ ਪੁੱਛਿਆ ਕਿ ਕੀ ਗੱਲ ਹੈ ? ਅੱਜ ਕੁਝ ਬੋਲਦਾ ਕਿਉਂ ਨਹੀਂ ? ਕਹਿਣ ਲੱਗਾ ਜੀ ਕੋਈ ਗੱਲ ਨਹੀਂ, ਘਰ ਵਿਚ ਸੌ ਗੱਲਾਂ ਹੁੰਦੀਆਂ ਨੇ। ਪਰ ਹਾਕਿਮ ਅਲੀ ਨੇ ਕਿਹਾ ਕਿ ਤੂੰ ਗੱਲ ਤੇ ਦੱਸ ਹੋਇਆ ਕੀ ? ਨਹੀਂ ਤੇ ਵੱਖਰਾ ਹੋ ਕੇ ਤੂੰ ਮੈਨੂੰ ਦੱਸ ਦੇ। ਕਹਿੰਦਾ ਰੁਪਇਆ ਚਾਰ ਸੌ ਕਮਾਇਆ ਸੀ ਤੇ ਪਤਾ ਨਹੀਂ ਕੌਣ ਕੱਢ ਕੇ ਲੈ ਗਿਆ। ਔਰ ਹਾਕਿਮ ਅਲੀ ਕਹਿਣ ਲੱਗਾ ਮੁੰਡਿਆਂ ਨੂੰ ਕਿ ਰੁਪਇਆ ਇਸ ਨੂੰ ਦੇ ਦੇਵੋ, ਨਹੀਂ ਤਾਂ ਇਸ ਨੇ ਮਰ ਜਾਣਾ ਹੈ। ਇਹ ਨਾ ਹੋਵੇ ਕਿ ਸਾਨੂੰ ਕੱਫ਼ਨ ਲਿਆਉਣਾ ਪਵੇ। ਇਸ ਲਈ ਗੱਲਾਂ ਤੋਂ ਹੀ ਜ਼ਾਹਿਰ ਹੋ ਜਾਂਦਾ ਹੈ ਕਿ ਕੌਣ ਰੁੜ੍ਹਿਆ ਹੋਇਆ ਹੈ ? ਭਾਈ ਸਾਹਿਬ ਕਹਿੰਦੇ ਨੇ :

***ਧਨੁ ਧਰਤੀ ਵਿਚਿ ਦਬੀਐ ਮਸਤਕਿ ਪਰਵਾਣੈ।***

ਇਨ੍ਹਾਂ ਪੰਕਤੀਆਂ ਦੇ ਅਰਥ ਇਸ ਤਰ੍ਹਾਂ ਹਨ ਕਿ ਜਦੋਂ ਮਾਤਾ ਆਪਣੇ ਬੱਚੇ ਨੂੰ ਜਨਮ ਦਿੰਦੀ ਹੈ ਤਾਂ ਚੌਰਾਹੇ ਵਿਚ ਤੇ ਨਹੀਂ ਨਾ ਜਨਮ ਦਿੰਦੀ। ਅੰਦਰ ਪਰਦੇ ਵਿਚ ਹੀ ਜਨਮ ਦਿੰਦੀਆਂ ਹਨ। ਕਈ ਗੱਲਾਂ ਐਸੀਆਂ ਹਨ ਜਿਹੜੀਆਂ ਪੂਰੀ-ਪੂਰੀ ਉਮਰ ਨਹੀਂ ਭੁੱਲਦੀਆਂ ਹਨ।



ਦੱਸਿਆ ਜਾਂਦਾ ਹੈ ਕਿ "ਤਖ਼ਤ ਸ੍ਰੀ ਪਟਨਾ ਸਾਹਿਬ" ਮਹੰਤਾਂ ਨੇ ਇਕ ਕਾਨੂੰਨ ਬਣਾਇਆ ਹੋਇਆ ਸੀ ਕਿ ਜ਼ਨਾਨੀ ਤਖ਼ਤ ਉਪਰ ਨਹੀਂ ਚੜ੍ਹ ਸਕਦੀ। ਉਥੇ "ਬਾਬਾ ਕਰਤਾਰ ਸਿੰਘ ਜੀ" ਗਏ ਤੇ ਨਾਲ ਉਹਨਾਂ ਦੀ ਵੱਡੀ ਲੜਕੀ ਬੀਬਾ ਜੀ ਵੀ ਗਏ। ਉਹ ਚੜ੍ਹਨ ਲੱਗੀ ਤਖ਼ਤ ਉੱਪਰ, ਲੇਕਿਨ ਪੁਜਾਰੀਆਂ ਰੋਕ ਦਿੱਤਾ ਕਿ ਨਹੀਂ ਚੜ੍ਹ ਸਕਦੀ। ਉਹ ਦੂਜਾ ਕਹਿਣ ਲੱਗਾ ਕਿ ਬੇਦੀ ਜੀ ਦੀ ਕੁੜੀ ਹੈ, ਲੇਕਿਨ ਕਿਹਾ ਗਿਆ ਕਿ ਨਹੀਂ ਚੜ੍ਹ ਸਕਦੀ। ਉਹ ਕੁੜੀ ਉਥੇ ਠਰ੍ਹੰਮੇ ਨਾਲ ਖਲੋ ਗਈ ਤੇ ਕਹਿਣ ਲੱਗੀ, ਮੰਤਰੀ ਮਹਾਰਾਜ! ਤੁਹਾਡਾ ਹੁਕਮ ਸਿਰ ਮੱਥੇ 'ਤੇ, ਅਸੀਂ ਤਾਂ ਸਿਰਫ਼ ਯਾਤਰਾ ਕਰਨ ਆਏ ਹਾਂ। ਲੜਕੀ ਕਹਿਣ ਲੱਗੀ ਕਿ ਮੈਂ ਇੱਕ ਗੱਲ ਪੁੱਛਣਾ ਚਾਹੁੰਦੀ ਹਾਂ ਜੇਕਰ ਤੁਸੀਂ ਉਸਦਾ ਜਵਾਬ ਦਿਉ। ਤਾਂ ਮੰਤਰੀ ਨੇ ਬੜੇ ਹੰਕਾਰ ਨਾਲ ਕਿਹਾ ਕਿ ਪੁੱਛ ? ਕਹਿਣ ਲੱਗੀ ਕਿ ਜਦੋਂ ਗੁਰੂ ਗੋਬਿੰਦ ਸਿੰਘ ਜੀ ਦਾ ਅਵਤਾਰ ਹੋਇਆ ਤਾਂ ਮਾਤਾ ਗੁਜਰੀ ਕੋਲੋਂ ਦਾਹੜੀਆਂ ਵਾਲੇ ਤੁਸੀਂ ਸੋ ਤੇ ਟੂੰਡਿਆਂ ਵਾਲੇ ਅਸੀਂ ਸੀ। ਮਾਂ ਗੁਜਰੀ ਨੂੰ ਉਦੋਂ ਤੁਸੀਂ ਸੰਭਾਲਿਆ ਜਾਂ ਅਸੀਂ ? ਇਸ ਦਾ ਮੰਤਰੀ ਕੋਲ ਕੋਈ ਵੀ ਜਵਾਬ

ਨਾ ਹੋਇਆ। ਜਿਸ ਵੇਲੇ ਉਸ ਕੋਲ ਕੋਈ ਜਵਾਬ ਨਾ ਹੋਇਆ ਤਾਂ ਕੁੜੀ ਕਹਿਣ ਲੱਗੀ ਕਿ ਜੰਮਣ ਵੇਲੇ ਤੇ ਮਰਨ ਵੇਲੇ ਦੀਆਂ ਸੰਭਾਲਣ ਵਾਲੀਆਂ ਅਸੀਂ! ਔਰ ਆਪਣੇ ਬਾਪੂ ਦੇ ਤਖ਼ਤ 'ਤੇ ਚੜ੍ਹਨ ਦੀ ਸਾਨੂੰ ਕੋਈ ਆਗਿਆ ਨਾ ਹੋਵੇ। ਉਸ ਦਿਨ ਤੋਂ ਮਹੰਤਾਂ ਨੇ ਤਖ਼ਤ ਉਤੇ ਜ਼ਨਾਨੀ ਚੜ੍ਹਨ ਦਿੱਤੀ, ਨਹੀਂ। ਚੜ੍ਹਨ ਨਹੀਂ ਸੀ ਦੇਣੀ।

***ਪੁਤੁ ਜਣੈ ਵੜਿ ਕੋਠੜੀ***

ਮਾਂ ਜਿਸ ਵੇਲੇ ਆਪਣੇ ਬੱਚੇ ਨੂੰ ਜਨਮ ਦਿੰਦੀ ਹੈ ਤਾਂ ਪਰਦੇ ਵਿਚ ਦਿੰਦੀ ਹੈ, ਚੁਰੱਸਤੇ ਵਿੱਚ ਨਹੀਂ ਤੇ ਭਾਈ ਗੁਰਦਾਸ ਜੀ ਕਹਿੰਦੇ ਨੇ :

***ਬਾਹਰਿ ਜਗੁ ਜਾਣੈ।***

*(ਭਾਈ ਗੁਰਦਾਸ ਜੀ, ਵਾਰ ੩੬/੨੦)*

ਮਿੰਟ ਨਹੀਂ ਲਗਦਾ ਕਿ ਕਾਕਾ ਜਨਮ ਲੈ ਲੈਂਦਾ ਹੈ ਤੇ ਵਧਾਈਆਂ ਦੇਣ ਵਾਲੇ ਆ ਕੇ ਤੇ ਭੰਗੜਾ ਪਾਉਂਦੇ ਹਨ। ਜਿਸ ਤਰ੍ਹਾਂ ਕਾਕੇ ਦਾ ਜਨਮ ਲੈਣਾ ਛੁਪਿਆ ਨਹੀਂ ਰਹਿ ਸਕਦਾ, ਜਿਵੇਂ ਧਨ ਦਾ ਕੋਲ ਹੋਣਾ ਛੁਪਿਆ ਨਹੀਂ ਰਹਿ ਸਕਦਾ। ਇਸੇ ਤਰ੍ਹਾਂ ਪਿਆਰਿਓ! ਜਿਹੜੇ ਇਨਸਾਨ ਦੇ 'ਕਰਮ' ਨੇ, ਉਹ ਵੀ ਛੁਪੇ ਨਹੀਂ ਰਹਿ ਸਕਦੇ। ਬਾਬੇ ਬੁੱਢੇ ਦੇ ਕਰਮ ਵੀ ਚਹੁੰ-ਕੂੰਟਾਂ ਵਿੱਚ ਮਸ਼ਹੂਰ ਸਨ।

ਇਕ ਤਪੀਸ਼ੂਰ ਆਇਆ, ਅਰਥਾਤ ਬੜਾ ਵੱਡਾ ਤਪੀਆ, ਬੜੀ ਘਾਲਣਾ ਉਸ ਨੇ ਘਾਲੀ ਹੋਈ। ਆ ਕੇ ਬਾਬੇ ਬੁੱਢੇ ਜੀ ਦੀ ਬੀੜ ਵਿਚ ਦਰਸ਼ਨ ਕਰਕੇ ਬੈਠ ਗਿਆ। ਲੇਕਿਨ ਇਹ ਨਹੀਂ ਦੱਸਿਆ ਉਸ ਨੇ ਕਿ ਮੈਂ ਕਿਥੋਂ ਆਇਆ ਹਾਂ ਤੇ ਕਿਸ ਵਾਸਤੇ ਆਇਆ ਹਾਂ ? ਇਹ ਹੈ "ਖੋਜ ਬਿਰਤੀ"। ਮੈਂ ਉਸ ਦੀ ਇਹ ਜੁਗਤੀ ਵੇਖੀ ਕਿ ਉਸ ਨੇ ਜਿਸ ਵੇਲੇ ਗੁਰਦੁਆਰੇ ਜਾਣਾ ਉਸ ਨੇ ਇਹ ਵੇਖਣਾ ਕਿ ਗ੍ਰੰਥੀ ਕਿਸ ਤਰ੍ਹਾਂ ਦਾ ਹੈ ? ਫਿਰ ਉਸ ਦੇ ਅੱਗੇ ਹੱਥ ਜੋੜਨੇ ਤੇ ਬੇਨਤੀ ਕਰਨੀ ਕਿ ਗ੍ਰੰਥੀ ਸਾਹਿਬ ਜੀ! ਕਿ ਦਾਸ 25 ਪੱਤਰੇ ਰੋਜ਼ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਕਰਦਾ ਹੈ। ਇਹ ਦਾਸ ਦਾ ਨਿੱਤਨੇਮ ਹੈ। ਔਰ ਅਗਰ ਤੁਸੀਂ ਕੋਈ ਪਾਠ ਰੱਖਿਆ ਹੈ ਤਾਂ ਮੈਨੂੰ ਦੱਸ ਦਿਉ, ਮੈਂ ਪਾਠ ਕਰ ਲਵਾਂਗਾ। ਇਸ ਤਰ੍ਹਾਂ ਨਾਲ ਮੇਰਾ ਨਿੱਤਨੇਮ ਹੋ ਜਾਵੇਗਾ ਤੇ ਤੁਹਾਡੇ ਪੰਝੀ ਪੰਨੇ ਹੋ ਜਾਣਗੇ। ਇਹ ਸੁਣ ਕੇ ਗ੍ਰੰਥੀ ਸਾਹਿਬ ਜੀ ਖੁਸ਼ ਹੋ ਗਏ ਕਿ ਵਾਹ-ਵਾਹ! ਇਹ ਤਾਂ ਆਪਣੇ ਆਪ ਪਾਠ ਹੋ ਜਾਣਾ ਹੈ। ਫਿਰ ਜਿਹੜੀ ਚਾਹ ਉਸ ਦਾਸ ਨੇ ਮੰਗ ਕੇ ਪੀਣੀ

ਹੁੰਦੀ ਸੀ ਨਾ, ਗ੍ਰੰਥੀ ਜੀ ਉਸ ਦੇ ਕਹਿਣ ਤੋਂ ਪਹਿਲਾਂ ਹੀ ਲੈ ਆਉਂਦੇ ਸਨ। ਜੁਗਤੀ ਬਿਨਾਂ ਮੁਕਤੀ ਨਹੀਂ ਮਿਲ ਸਕਦੀ। ਔਰ ਇਹ ਉਸ ਤਪੀਏ ਦੀ ਵੀ ਜੁਗਤੀ ਸੀ ਕਿ ਜਿਸ ਨੇ ਆ ਕੇ ਦੱਸਿਆ ਨਹੀਂ ਕਿ ਮੈਂ ਕੌਣ ਹਾਂ ? ਡੇਰੇ ਦੇ ਅਨੁਸਾਰ ਜਿਹੜੀ ਸੇਵਾ ਹੁੰਦੀ ਸੀ, ਉਹ ਕਰਦਾ ਸੀ। ਔਰ ਅੱਠ ਦਿਨ ਉਥੇ ਬੈਠਾ ਰਿਹਾ ਉਹ ਤਪੀਸ਼ੂਰ, ਫਿਰ੍ ਉਸ ਨੇ ਅੱਠ ਦਿਨਾਂ ਬਾਅਦ ਗਲ ਵਿਚ ਪੱਲਾ ਪਾ ਕੇ ਬਾਬੇ ਬੁੱਢੇ ਅੱਗੇ ਹੱਥ ਜੋੜੇ ਤੇ ਕਿਹਾ ਕਿ ਮੈਂ ਸੁਣ-ਸੁਣ ਕੇ ਆਇਆ ਹਾਂ, ਤੁਹਾਡੀ ਚਰਚਾ ਸੁਣ ਕੇ ਆਇਆ ਹਾਂ ਤੇ ਤੁਹਾਡੀ ਸੁਗੰਧੀ ਮੇਰੇ ਤੱਕ ਪਹੁੰਚੀ ਜੋ ਕਿ ਮੈਨੂੰ ਇਥੇ ਖਿੱਚ ਕੇ ਲੈ ਆਈ। ਔਰ ਅੱਠ ਦਿਨ ਹੋ ਗਏ ਮੈਨੂੰ ਤੁਹਾਡੀ ਘਾਲਣਾ ਵੇਖਦਿਆਂ। ਜਿਹੋ ਜਿਹਾ ਸੁਣਿਆ ਸੀ, ਉਸ ਤੋਂ ਦੋਹਰਾ ਹੀ ਪਾਇਆ ਹੈ। ਇਸ ਲਈ ਅੱਜ ਮੈਂ ਵੀ ਤਰਲਾ ਲੈਂਦਾ ਹਾਂ ਕਿ ਬਾਬਾ ਜੀ! ਭਟਕਦਿਆਂ-ਭਟਕਦਿਆਂ ਜ਼ਿੰਦਗੀ ਮੁਕਦੀ ਜਾਂਦੀ ਹੈ ਤੇ ਮੈਂ ਘਾਲਣਾ ਵੀ ਬੜੀ ਘਾਲੀ ਹੈ। ਪਰ ਅਜੇ ਤਕ ਝੋਲੀ ਖਾਲੀ ਹੈ। ਅਜੇ ਤਕ ਮੈਨੂੰ ਕੁਝ ਹਾਸਿਲ ਨਹੀਂ ਹੋਇਆ। ਮੈਂ ਬੇਨਤੀ ਕਰਦਾ ਹਾਂ ਕਿ ਨਾਮ ਦਾ ਕਿਣਕਾ ਮੇਰੀ ਝੋਲੀ ਵਿਚ ਵੀ ਬਖ਼ਸ਼ੋ। ਦਾਸ ਦੀ ਝੋਲੀ ਵਿਚ ਵੀ ਨਾਮ ਦੀ ਦਾਤ ਪਾਵੋ। ਤੁਹਾਡੇ ਉੱਤੇ ਤਾਂ ਬੜੀ ਕ੍ਰਿਪਾ ਹੈ ਧੰਨ ਗੁਰੂ ਨਾਨਕ ਦੇਵ ਜੀ, ਧੰਨ ਗੁਰੂ ਅਮਰਦਾਸ ਜੀ, ਧੰਨ ਗੁਰੂ ਰਾਮਦਾਸ ਜੀ ਦੀ। ਬੜੀ ਘਾਲਣਾ ਕੀਤੀ ਹੈ ਤੁਸੀਂ, ਜੋ ਕਿ ਹਰ ਵਕਤ ਪ੍ਰਸੰਨ ਰਹਿੰਦੇ ਹੋ। ਬਾਬਾ...., ਕੁਝ ਦਾਨ ਕਰ, ਜ਼ਿੰਦਗੀ ਮੁਕਦੀ ਜਾ ਰਹੀ ਹੈ, ਲੇਕਿਨ ਮੈਨੂੰ ਕੁਝ ਲੱਭਾ ਨਹੀਂ ਔਰ ਉਸ ਤਪੀਏ ਦੀਆਂ ਗੱਲਾਂ ਸੁਣ ਕੇ ਬਾਬਾ ਜੀ ਬੜੇ ਪ੍ਰਸੰਨ ਹੋਏ। ਔਰ ਉਹਨਾਂ ਦੇ ਉਸ ਤਪੀਏ ਅੱਗੇ ਹੱਥ ਜੁੜ ਗਏ ਤੇ ਕਹਿਣ ਲੱਗੇ, ਤਪੀਆ ਤੂੰ ਬੜਾ ਧੰਨ ਹੈਂ ਜਿਸ ਨੂੰ ਆਪਣੇ ਤਪ ਦਾ ਕੋਈ ਘੁਮੰਡ ਨਹੀਂ। ਤੂੰ ਬਹੁਤ ਧੰਨ ਹੈਂ ਕਿ ਤੈਨੂੰ ਕਿਤੇ ਜਾ ਕੇ ਰਹਿਣ ਦੀ ਬੜੀ ਮਰਿਯਾਦਾ ਆਉਂਦੀ ਹੈ। ਮੈਂ ਵੀ ਅੱਠ ਦਿਨ ਤੈਨੂੰ ਵੇਖਦਾ ਰਿਹਾ ਹਾਂ। ਬੜਾ ਘੱਟ ਤੇਰਾ ਖਾਣਾ ਹੈ, ਬੜੀ ਘੱਟ ਤੇਰੀ ਨਿੰਦਰਾ ਹੈ। ਲੇਕਿਨ ਜਿਹੜੀ ਤੂੰ 'ਨਾਮ' ਦੀ ਗੱਲ ਕੀਤੀ ਹੈ ਨਾ ਉਹ ਨਾਮ ਤਾਂ ਮੇਰੇ ਕੋਲ ਹੈ, ਲੇਕਿਨ ਨਾਮ ਦਾ ਦਾਤਾ ਮੈਂ ਨਹੀਂ ਹਾਂ। ਮੈਨੂੰ ਤਾਂ ਵੰਡਣ ਦਾ ਕੋਈ ਪਤਾ ਨਹੀਂ। ਬਲਕਿ ਮੈਂ ਤਾਂ ਕਿਸੇ ਦਾ ਭਿਖਾਰੀ ਹਾਂ। ਕਿਸੇ ਦੀ ਭਿਖਿਆ ਦਾ ਤਲਬਗਾਰ ਮੈਂ ਚੌਵੀ ਘੰਟੇ ਰਹਿੰਦਾ ਹਾਂ। ਇਸ ਲਈ ਮੈਂ ਤੈਨੂੰ ਉਸ ਦਾਤੇ ਕੋਲ ਲੈ ਚੱਲਦਾ ਹਾਂ, ਲੇਕਿਨ ਉਹ ਦਾਤਾ ਸ੍ਰੀ ਅੰਮ੍ਰਿਤਸਰ ਸਾਹਿਬ ਬਿਰਾਜਦੇ ਨੇ। ਔਰ "ਨਾਮ ਦੀ ਦਾਤ"

ਤੈਨੂੰ ਉਹੀ ਬਖਸ਼ ਸਕਦੇ ਨੇ, ਕਿਉਂਕਿ ਮੈਂ ਇਸ ਦੇ ਸਮਰੱਥ ਨਹੀਂ ਹਾਂ। ਜੇ ਆਪਣੀ ਦੁਕਾਨ ਚਲਾਉਣੀ ਹੁੰਦੀ 'ਬਾਬੇ ਬੁੱਢੇ' ਨੇ ਤਾਂ ਚਲਾ ਸਕਦੇ ਸਨ। ਜੇ ਆਪਣੀ ਦੁਕਾਨ ਚਲਾਉਣੀ ਹੁੰਦੀ 'ਭਾਈ ਗੁਰਦਾਸ ਜੀ', 'ਭਾਈ ਬਿਧੀ ਚੰਦ' ਨੇ ਤਾਂ ਚਲਾ ਸਕਦੇ ਸਨ। ਲੇਕਿਨ ਉਹਨਾਂ ਇਸ ਤਰ੍ਹਾਂ ਨਹੀਂ ਕੀਤਾ, ਕਿਉਂਕਿ ਨਾਮਰਸੀਏ ਦੇ ਨਾਲ-ਨਾਲ ਉਹ 'ਗੁਰਮਤੀਏ' ਵੀ ਸਨ। ਆਪਣੇ-ਆਪਣੇ ਇਲਾਕਿਆਂ ਵਿਚ ਵੀਚਾਰ ਕਰਦੇ ਸਨ ਤੇ ਜਿਹੜੇ-ਜਿਹੜੇ ਜਗਿਆਸੂ ਤਿਆਰ ਹੋ ਜਾਂਦੇ ਸਨ ਸਿੱਖੀ ਧਾਰਨ ਵਾਸਤੇ, ਉਹਨਾਂ ਦਾ ਫਿਰ ਵਗ੍ਹੇ ਦੇ ਵਗ੍ਹੇ ਜਥਾ ਬਣਾ ਕੇ ਤੇ ਗੁਰੂ ਨਾਲ ਮਿਲਾਪ ਕਰਵਾਉਂਦੇ ਸਨ। ਫਿਰ ਉਹਨਾਂ ਨੂੰ ਚਰਨ ਪਾਹੁਲ ਦੇ ਕੇ ਗੁਰੂ ਆਪਣਾ ਬਣਾਉਂਦਾ ਸੀ। ਲੇਕਿਨ ਮਸੰਦਾਂ ਨੂੰ ਇਹ ਹੁਕਮ ਨਹੀਂ ਸੀ।

ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਦਰਸ਼ਨਾਂ ਨੂੰ ਤੁਰ ਪਏ ਬਾਬਾ ਬੁੱਢਾ ਜੀ ਤੇ ਉਹ ਤਪੀਆ ਵੀ। ਆਉਂਦੇ-ਆਉਂਦੇ ਸ੍ਰੀ ਅੰਮ੍ਰਿਤਸਰ ਸਾਹਿਬ ਉਹਨਾਂ ਨੂੰ ਦੇਰ ਹੋ ਗਈ ਤੇ ਗੁਰੂ ਜੀ ਨੇ ਆਪਣੇ ਲਾਗਲੇ ਦਾ ਹੀ ਕਮਰਾ ਉਹਨਾਂ ਨੂੰ ਰਾਤ ਅਰਾਮ ਕਰਨ ਵਾਸਤੇ ਦੇ ਦਿੱਤਾ। ਔਰ ਆਪ "ਸ੍ਰੀ ਹਰਿਮੰਦਰ ਸਾਹਿਬ ਜੀ" ਦੀ ਡਿਊਟੀ ਵਿਚ ਰੁਝੇ ਰਹੇ।



ਸ੍ਰੀਮਾਨ ਸਤਿਕਾਰਯੋਗ ਭਾਈ ਮਨਸਾ ਸਿੰਘ ਜੀ, ਹਰਿਮੰਦਰ ਸਾਹਿਬ ਦੇ ਕੀਰਤਨੀਏ। ਇਨ੍ਹਾਂ ਦੇ ਬਾਰੇ ਮੈਂ ਇਤਿਹਾਸ ਪੜ੍ਹਿਆ ਹੈ ਤੇ ਪੜ੍ਹ ਕੇ ਉਂਗਲੀਆਂ ਮੂੰਹ ਵਿਚ ਪੈ ਜਾਂਦੀਆਂ ਨੇ। ਪੂਰਨ ਗੁਰਮਤੀਏ ਅਰਥਾਤ ਪੂਰੇ ਸਿੱਖ ਤੇ ਰਹਿਤ-ਬਹਿਤ ਵਿੱਚ ਵੀ ਪੂਰਨ। ਲੇਕਿਨ ਭਾਈ ਸਾਹਿਬ ਦੇ ਘਰ ਲੋਹੇ ਦਾ ਤਵਾ ਹੈ ਨਹੀਂ ਸੀ। ਇਕ ਭੱਜਾ ਹੋਇਆ ਠੀਕਰਾ ਰੱਖਿਆ ਹੋਇਆਂ ਸੀ, ਭਾਵ ਕਿ ਕੋਈ ਟੁੱਟਾ ਹੋਇਆ ਭਾਂਡਾ। ਉਸ ਨੂੰ ਹੀ ਤਵੇ ਤੇ ਪੁੱਠਾ ਮਾਰ ਲੈਂਦੇ ਸਨ ਤੇ ਅੱਗ ਬਾਲ ਲੈਂਦੇ ਸਨ। ਉਸ ਉੱਪਰ ਹੀ ਉਹ ਰੋਟੀ ਬਣਾ ਲੈਂਦੇ ਸਨ। ਜੇਕਰ ਦਾਲ-ਸਬਜ਼ੀ ਮਿਲ ਜਾਏ ਤਾਂ ਠੀਕ ਹੈ, ਨਹੀਂ ਤਾਂ ਲੂਣ ਨਾਲ ਹੀ ਰੋਟੀ ਖਾ ਲੈਂਦੇ ਸਨ। ਪਰ ਹਰਿਮੰਦਰ ਸਾਹਿਬ ਰੋਜ਼ ਕੀਰਤਨ ਜ਼ਰੂਰ ਕਰਦੇ ਸਨ। ਔਰ ਜਦ ਮਹਾਰਾਜਾ ਰਣਜੀਤ ਸਿੰਘ ਨੂੰ ਪਤਾ ਲੱਗਾ ਕਿ ਭਾਈ ਸਾਹਿਬ ਜੀ ਗਰੀਬ ਹਨ। ਇਥੋਂ ਤੱਕ ਕਿ ਉਹਨਾਂ ਦੇ ਘਰ ਤਵਾ ਵੀ ਹੈ ਨਹੀਂ, ਤਾਂ ਉਹ ਥੈਲੀ ਭਰ ਨਾਲ ਸੇਵਕ ਲੈ ਕੇ ਚਲੇ, ਗਏ ਤਾਂਕਿ ਉਸਦੀ ਗਰੀਬੀ ਦੂਰ ਹੋ ਜਾਵੇ। ਔਰ ਜਦੋਂ ਮਨਸਾ ਸਿੰਘ ਨੂੰ ਪਤਾ ਲੱਗਾ ਕਿ ਅੱਜ ਰਣਜੀਤ ਸਿੰਘ ਸਾਹਿਬ ਨੇ ਆਉਣਾ ਹੈ ਉਹ ਆਪਣੀ ਕੋਠੜੀ ਨੂੰ ਤਾਲਾ ਲਾ ਕੇ ਚਲੇ ਗਏ। ਇਥੋਂ

ਤੱਕ ਕਿ ਉਹਨਾਂ ਦੇ ਦਰਸ਼ਨ ਤਕ ਵੀ ਨਹੀਂ ਕੀਤੇ। ਉਹਨਾਂ ਨਾਲ ਮੱਥੇ ਤੱਕ ਨਹੀਂ ਲੱਗੇ ਔਰ ਕਹਿੰਦੇ ਜੇਕਰ ਇਸ ਜਾਲ ਵਿਚ ਫਸ ਗਏ ਨਾ, ਫਿਰ ਕੀਰਤਨ ਨਹੀਂ ਹੋਣਾ। ਇਹ ਮੈਂ ਉਹਨਾਂ ਦਾ ਜ਼ਿਕਰ ਕਰ ਰਿਹਾ ਹਾਂ ਜਿਨ੍ਹਾਂ ਨੇ ਘਾਲਣਾ ਘਾਲੀਆਂ ਨੇ। ਫਿਰ ਉਹਨਾਂ ਦੀ ਸੁਗੰਧੀ ਚਾਰ-ਚੁਫੇਰੇ ਫੈਲ ਜਾਂਦੀ ਹੈ। ਫਿਰ ਹਰਿਮੰਦਰ ਸਾਹਿਬ ਦੀ ਡਿਊਟੀ ਤੋਂ ਸਰਕਾਰ ਵੀ ਵਿਹਲੇ ਹੋ ਕੇ ਆ ਗਏ ਆਪਣੇ ਕਮਰੇ ਵਿਚ। ਔਰ ਦੂਜੇ ਪਾਸੇ ਬਾਬਾ ਬੁੱਢਾ ਜੀ ਤੇ ਉਹ ਤਪੀਆ ਰਾਤ ਭਰ ਰੱਬ ਦੀਆਂ ਗੱਲਾਂ ਕਰਦੇ ਰਹੇ। ਉਹਨਾਂ ਦੀ ਆਵਾਜ਼ ਗੁਰੂ ਅਰਜਨ ਦੇਵ ਜੀ ਦੇ ਪਵਿੱਤਰ ਕੰਨਾਂ ਤੱਕ ਪਹੁੰਚਦੀ ਰਹੀ। ਔਰ ਜੋ ਬਚਨ ਉਹ ਬੋਲਦੇ ਰਹੇ, ਸਾਹਿਬਾਂ ਨੇ ਉਹ ਬਚਨ ਬਾਣੀ ਦੇ ਰੰਗ ਵਿਚ ਰੰਗ ਕੇ ਕਲਯੁਗੀ ਜੀਵਾਂ ਵਾਸਤੇ ਸਦੀਵੀ ਉਪਦੇਸ਼ ਬਣਾ ਕੇ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਅੰਕਿਤ ਕਰ ਦਿੱਤਾ। ਇਹ ਜੋ ਵਾਰਤਾਲਾਪ ਕਰਦੇ ਰਹੇ, ਜਿਸ ਦਾ ਰੂਪ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਅੰਕਿਤ ਹੈ, ਉਹ ਮੈਂ ਪੜ੍ਹ ਕੇ ਸੁਣਾਉਂਦਾ ਹਾਂ। ਉਹ ਘਾਲੀ ਕਹਿਣ ਲੱਗਾ, "ਬਾਬਾ ਬੁੱਢਾ ਜੀ! ਅੰਮ੍ਰਿਤ ਨਾਮ ਨਾਲ ਭਰਪੂਰ ਹੋਏ ਬਾਬਾ ਬੁੱਢਾ ਜੀ!



***"ਮੋਹ ਮਲਨ ਨੀਦ ਤੇ ਛੁਟਕੀ"***

*(ਪੰਨਾ ੩੮੩)*

ਇਸ ਪੰਕਤੀ ਦੇ ਅਰਥ ਹਨ ਕਿ ਬਾਬਾ ਬੁੱਢਾ ਜੀ, ਜਿਹੜੀ ਮੋਹ ਦੀ ਮੈਲੀ ਨੀਂਦ ਹੈ ਨਾ, ਉਸ ਤੋਂ ਮੇਰਾ ਛੁਟਕਾਰਾ ਹੋ ਗਿਆ। 'ਨੀਂਦ' ਬਾਰੇ ਇਕ ਬਚਨ ਪੜ੍ਹਿਆ ਹੈ :

ਨੀਂਦ ਕਹੇ ਮੈਂ ਹਰਿ ਕੀ ਦਾਸੀ।
ਇਕ ਹੱਥ ਮੁਕਤ ਦੂਜੇ ਹੱਥ ਫਾਂਸੀ।

ਭਾਵ ਜਿਹੜਾ ਜਾਗਦਾ ਰਹੇ, ਉਹ ਬਚ ਜਾਂਦਾ ਹੈ ਤੇ ਜਿਹੜਾ ਸੁੱਤਾ ਰਹੇ ਉਸ ਦੇ ਗਲ ਮੌਤ ਦੀ ਫਾਂਸੀ ਪੈ ਜਾਂਦੀ ਹੈ।

ਨੀਂਦ ਕਹੇ ਮੈਂ ਆਲੀ ਗੌਲੀ।
ਸੁਰ ਜਨ ਮੁਨ ਜਨ ਪਏ ਮੇਰੀ ਝੋਲੀ।

ਨੀਂਦ ਕਹਿੰਦੀ ਹੈ-ਇਥੋਂ ਤੱਕ ਕਿ ਬੜੇ-ਬੜੇ ਪੀਰ-ਪੈਗ਼ਬਰ ਮੇਰੀ ਗੋਦ ਵਿੱਚ ਸੁੱਤੇ ਪਏ ਨੇ ਤੇ ਕੋਈ ਵਿਰਲਾ ਹੀ ਹੈ ਜੋ ਮੇਰੀ ਗੋਦ ਵਿਚੋਂ ਦੀ ਨਿਕਲ ਜਾਏ।

ਨੀਂਦ ਕਹੇ ਮੈਂ ਆਪ ਵਿਗੁਟੀ ।
ਗੋਰਖ ਜਾਗਹਿ ਮੈਂ ਪਈ ਸੁੱਤੀ ।
ਕਹੇ ਗੋਰਖ ਕੋਈ ਸਾਧੂ ਜਾਗਹਿ ।
ਤਾਂ ਕੀ ਨਗਰੀ ਚੋਰ ਨਾ ਲਾਗਹਿ ।
ਇਹ ਸੱਚੇ ਪਾਤਸ਼ਾਹ ਦਾ ਹੁਕਮ ਹੈ :

**"ਜਾਗਤ ਰਹੇ ਤਿਨੀ ਪ੍ਰਭੁ ਪਾਇਆ"**

(ਪੰਨਾ ੫੯੯)

ਇਨ੍ਹਾਂ ਪੰਕਤੀਆਂ ਦੇ ਅਰਥ ਹਨ ਕਿ ਜਿਨ੍ਹਾਂ ਨੇ ਸਾਰੀ ਜ਼ਿੰਦਗੀ ਸੌਂ ਕੇ ਹੀ ਗੁਜ਼ਾਰ ਦਿੱਤੀ, ਖੁਰਾਟੇ ਮਾਰਦੇ ਹੀ ਗੁਜ਼ਾਰ ਦਿੱਤੀ । ਇਥੋਂ ਤੱਕ ਕਿ ਜ਼ਿੰਦਗੀ ਦੇ ਚੌਹਾਂ ਪਹਿਰਾਂ ਵਿਚੋਂ ਕਿਸੇ ਇਕ ਪਹਿਰ ਵੀ ਰੱਬ ਦਾ ਨਾਮ ਨਾ ਜਪਿਆ, ਉਹਨਾਂ ਲੋਕਾਂ ਨੂੰ ਫਿਰ 'ਦੁਖੀਏ' ਲਿਖਿਆ ਹੈ, ਆਲਸੀ ਲਿਖਿਆ ਹੈ, ਜੰਮਣ-ਮਰਨ ਦੇ ਗੇੜ ਵਿਚ ਲਿਖਿਆ ਹੈ ।

'ਮੋਹ ਦੀ ਮੈਲੀ ਨੀਂਦ' ਵਿਚ ਤਾਂ ਜਹਾਨ ਫਸਿਆ ਹੋਇਆ ਹੈ । ਔਰ ਬਾਬਾ ਤੇਰੇ ਉਤੇ ਨੀਂਦ ਦਾ ਤੇ ਕੋਈ ਅਸਰ ਹੀ ਨਹੀਂ । ਇਹ ਤਪੀਆ ਬਾਬਾ ਬੁੱਢਾ ਜੀ ਨੂੰ ਆਖ ਰਿਹਾ ਹੈ । ਮੈਂ ਵੇਖਦਾ ਰਿਹਾ ਹਾਂ ਕਿ ਰਾਤ ਗਿਆਰ੍ਹਾਂ ਕੁ ਵਜੇ ਨਾਲ ਤੂੰ ਸੌਂਦਾ ਹੈਂ । ਔਰ ਤਿੰਨ ਵਜੇ ਦਿਨੇ ਪ੍ਰਭਾਤੇ ਤੂੰ ਫਿਰ ਉਠ ਖਲੋਂਦਾ ਹੈਂ । ਇਸ਼ਨਾਨ ਪਾਨ ਕਰਕੇ, ਨਿੱਤਨੇਮ ਕਰਕੇ, ਪੂਰੀ ਆਸਾ ਦੀ ਵਾਰ ਲਾ ਕੇ ਤੇ ਫਿਰ ਤੂੰ ਜੰਗਲ ਵਿਚ ਲੱਕੜਾਂ ਇਕੱਠੀਆਂ ਕਰਨ ਚਲਾ ਜਾਂਦਾ ਹੈਂ ! ਫਿਰ ਸਿੱਖਾਂ ਦੇ ਜੂਠੇ ਬਰਤਨ ਵੀ ਤੂੰ ਸਾਫ ਕਰਦਾ ਹੈਂ । ਬਾਬਾ ਬੁੱਢਾ ਜੀ ! ਤੁਹਾਡੇ ਵਿਚ ਤਾਂ ਆਲਸ ਹੈ ਹੀ ਨਹੀਂ ।

**ਕਉਨੁ ਅਨੁਗ੍ਰਹੁ ਭਇਓ ਰੀ ॥**

ਬਾਬਾ ਬੁੱਢਾ ਜੀ ਨੂੰ ਤਪੀਆ ਕਹਿਣ ਲੱਗਾ ਕਿ ਤੁਹਾਡੇ ਉਤੇ ਕਿਸ ਦੀ ਕ੍ਰਿਪਾ ਹੋਈ, ਤੁਹਾਡੇ ਉਤੇ ਕਿਸ ਦੀ ਰਹਿਮਤ ਹੋਈ, ਤੁਹਾਡੇ ਉਤੇ ਕਿਸ ਦੀ ਦਇਆ ਹੋਈ ? ਔਰ ਕਿਸ ਦੀ ਕ੍ਰਿਪਾ ਨਾਲ ਤੁਸੀਂ ਮੋਹ ਦੀ ਮੈਲੀ ਨੀਂਦ ਕੋਲੋਂ ਬਚ ਗਏ ਹੋ ?

**ਮੋਹ ਮਲਨ ਨੀਦ ਤੇ ਛੁਟਕੀ ਕਉਨੁ ਅਨੁਗ੍ਰਹੁ ਭਇਓ ਰੀ॥**
**ਮਹਾ ਮੋਹਨੀ ਤੁਧੁ ਨ ਵਿਆਪੈ**

ਮੋਹ ਦੀ ਮੈਲੀ ਨੀਂਦ ਕੋਲੋਂ ਤਾਂ ਬੜੇ-ਬੜੇ ਰਿਸ਼ੀ-ਮੁਨੀ ਨਹੀਂ ਬਚ ਸਕੇ।

ਔਰ ਇਸ ਮਾਇਆ ਕੋਲੋਂ ਵੀ ਕੋਈ ਨਹੀਂ ਬਚ ਸਕਿਆ। ਲੇਕਿਨ ਬਾਬਾ ਬੁੱਢਾ ਜੀ, ਤੁਸੀਂ ਤਾਂ ਜਿੰਨੀ ਮਾਇਆ ਗੋਲਕ 'ਤੇ ਚੜ੍ਹਦੀ ਹੈ, ਉਹ ਸਾਰੀ ਦੀ ਸਾਰੀ ਬੋਰੀ ਵਿਚ ਪਾ ਕੇ ਤੇ ਉਪਰੋਂ ਦੀ ਮੂੰਹ ਬੰਨ੍ਹ ਕੇ "ਸ੍ਰੀ ਹਰਿਮੰਦਰ ਸਾਹਿਬ" ਭੇਜ ਦਿੰਦੇ ਹੋ, ਔਰ ਆਪਣੇ ਕੋਲ ਇਕ ਪੈਸਾ ਵੀ ਨਹੀਂ ਰੱਖਦੇ।

***ਮਹਾ ਮੋਹਨੀ ਤੁਧੁ ਨ ਵਿਆਪੈ ਤੇਰਾ ਆਲਸੁ ਕਹਾ ਗਇਓ ਰੀ ॥੧॥ਰਹਾਉ॥***

***ਕਾਮੁ ਕ੍ਰੋਧੁ ਅਹੰਕਾਰੁ ਗਾਖਰੋ ਸੰਜਮਿ ਕਉਨ ਛੁਟਿਓ ਰੀ ॥***

(ਪੰਨਾ ੩੮੩)

ਇਨ੍ਹਾਂ ਪੰਕਤੀਆਂ ਦੇ ਅਰਥ ਇਸ ਤਰ੍ਹਾਂ ਨੇ ਕਿ ਕਾਮ, ਕ੍ਰੋਧ, ਅਹੰਕਾਰ ਬਾਬਾ ਜੀ ਬੜੇ ਕਰੜੇ ਨੇ। ਕਿਹੜੇ ਸੰਜਮ ਨਾਲ, ਕਿਹੜੀ ਜੁਗਤੀ ਨਾਲ, ਕਿਹੜੇ ਤਰੀਕੇ ਨਾਲ ਤੇ ਕਿਹੜੇ ਉਪਾਅ ਨਾਲ ਤੁਹਾਡਾ ਇਨ੍ਹਾਂ ਪੰਜਾਂ ਕੋਲੋਂ ਛੁਟਕਾਰਾ ਹੋ ਗਿਆ ? ਇਨ੍ਹਾਂ ਪੰਜਾਂ ਦਾ ਤੇ ਤੁਹਾਡੇ ਉਤੇ ਜ਼ੋਰ ਹੀ ਨਹੀਂ ਚਲਦਾ। ਤੁਹਾਡੇ ਉੱਤੇ ਕਿਸੇ ਦੀ ਕ੍ਰਿਪਾ ਜ਼ਰੂਰ ਹੈ। ਤੁਹਾਡੇ ਉੱਪਰ ਕਿਸੇ ਦੀ ਦਇਆ ਜ਼ਰੂਰ ਹੈ। ਦੱਸੋ ਮੈਨੂੰ ਵੀ ਬਾਬਾ ਜੀ। ਇਹ ਗੱਲ ਤਪੀਏ ਨੇ ਬਾਬਾ ਬੁੱਢਾ ਜੀ ਨੂੰ ਕਹੀ।

***ਕਾਮੁ ਕ੍ਰੋਧੁ ਅਹੰਕਾਰੁ ਗਾਖਰੋ....॥***

ਇਹ ਸਭ ਗੱਲਾਂ ਸੁਣ ਕੇ ਬਾਬਾ ਬੁੱਢਾ ਜੀ ਨੂੰ ਦੱਸਣਾ ਹੀ ਪਿਆ ਕਿ ਇਸ ਸਭ ਦੀ ਕ੍ਰਿਪਾ ਮੇਰੇ ਉੱਪਰ ਕਿਸ ਨੇ ਕੀਤੀ ਹੈ ? ਬਾਬਾ ਬੁੱਢਾ ਜੀ ਕਹਿਣ ਲੱਗੇ ਕਿ ਇਹ ਸਭ ਤਾਕਤ ਤੇ ਬਖਸ਼ਿਸ਼ ਉਸ 'ਨਾਮ' ਦੀ ਹੈ ਜੋ ਮੇਰੇ ਉੱਪਰ ਗੁਰੂ ਨੇ ਕੀਤੀ ਹੈ। ਮੋਹ ਮਾਇਆ ਤੋਂ ਛੁਟਕਾਰਾ ਵੀ ਮੈਨੂੰ ਮੇਰੇ ਗੁਰੂ ਨੇ ਕ੍ਰਿਪਾ ਕੀਤੀ ਹੈ। ਔਰ ਮੋਹ ਦੀ ਮੈਲੀ ਨੀਂਦ ਤੋਂ ਵੀ ਮੇਰੇ ਗੁਰੂ ਨੇ ਮੈਨੂੰ ਬਚਾਇਆ ਹੈ। ਔਰ ਇਨ੍ਹਾਂ ਪੰਜਾਂ ਸ਼ਕਤੀਆਂ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਤੋਂ ਵੀ ਮੇਰੇ ਗੁਰੂ ਨੇ ਮੈਨੂੰ ਬਚਾਇਆ ਹੈ। ਇਹ ਸਭ ਰਹਿਮਤ ਉਸ ਗੁਰੂ ਨੇ ਹੀ ਮੇਰੇ 'ਤੇ ਕੀਤੀ ਹੈ। ਔਰ ਉਸ ਗੁਰੂ ਕੋਲ ਹੀ ਮੈਂ ਤੈਨੂੰ ਮਿਲਾਉਣ ਵਾਸਤੇ ਲਿਆਇਆ ਹਾਂ, ਤਾਂਕਿ 'ਨਾਮ ਦੀ ਦਾਤ' ਤੇਰੀ ਝੋਲੀ ਵਿਚ ਵੀ ਪੈ ਜਾਏ। ਔਰ ਮੋਹ ਦੀ ਮੈਲੀ ਨੀਂਦ ਕੋਲੋਂ ਵੀ ਤੇਰਾ ਛੁਟਕਾਰਾ ਹੋ ਜਾਏ। ਉਹ ਅਪਾਰ ਦਾਤਾ, ਉਹ ਜੋਤ ਹੈ "ਗੁਰੂ ਅਰਜਨ ਦੇਵ ਜੀ" ਜਿਨ੍ਹਾਂ ਕੋਲ ਮੈਂ ਤੇਰੇ ਦਰਸ਼ਨ ਕਰਵਾਉਣ ਵਾਸਤੇ ਲਿਆਇਆ ਹਾਂ। ਉਹਨਾਂ ਦੇ ਦਰਸ਼ਨ ਨਾਲ ਤੈਨੂੰ ਪੰਜਾਂ ਸ਼ਕਤੀਆਂ

ਕੋਲੋਂ ਵੀ ਛੁਟਕਾਰਾ ਹੋ ਜਾਏਗਾ। ਔਰ ਉਸ ਦੇ ਬਦਲੇ ਗੁਰੂ ਤੇਰੀ ਝੋਲੀ ਵਿਚ ਦਇਆ, ਧਰਮ, ਸੰਤੋਖ, ਜੋ ਕਿ ਉਹਨਾਂ ਸ਼ਕਤੀਆਂ ਨੂੰ ਖ਼ਤਮ ਕਰਨਗੇ, ਉਹ ਦੇ ਦੇਵੇਗਾ। ਇਹ ਹੈ ਮੇਰਾ ਉਹ ਅਪਰੰਪਾਰਾ ਗੁਰੂ ਜਿਸ ਕੋਲੋਂ ਮੈਨੂੰ ਸਾਰੀਆਂ ਦਾਤਾਂ ਤੇ ਖੁਸ਼ੀਆਂ ਪ੍ਰਾਪਤ ਹੋਈਆਂ ਨੇ। ਮੇਰਾ ਗੁਰੂ ਪੱਤੇ-ਪੱਤੇ, ਰੋਮ-ਰੋਮ ਵਿਚ ਰਮਿਆ ਹੋਇਆ ਹੈ। ਉਹ ਹਰ ਬੇਜਾਨ ਮੂਰਤ ਵਿਚ ਵੀ ਜਾਨ ਪਾ ਸਕਦਾ ਹੈ।

# ਬੰਦਗੀ ਕੌਣ ਕਰ ਸਕਦਾ ਹੈ ?

***ਐਸਾ ਗੁਰੁ ਵਡਭਾਗੀ ਪਾਇਆ ॥***
***ਐਸਾ ਗੁਰੁ ਵਡਭਾਗੀ ਪਾਇਆ ॥***

*(ਪੰਨਾ ੮੦੩)*

***ਤੁਧ ਆਗੈ ਅਰਦਾਸਿ ਹਮਾਰੀ ਜੀਉ ਪਿੰਡੁ ਸਭੁ ਤੇਰਾ ॥***
***ਕਹੁ ਨਾਨਕ ਸਭ ਤੇਰੀ ਵਡਿਆਈ ਕੋਈ ਨਾਉ ਨ ਜਾਣੈ ਮੇਰਾ॥***

*(ਪੰਨਾ ੩੮੩)*

ਗੁਰੂ ਕੀ ਸੰਗਤ ਜੀ! ਜੇ ਕੋਈ ਆਖੇ ਨਾ ਕਿ ਕਥਾ ਕਰਨ ਵਾਲਾ ਰਾਗੀ ਬਣ ਜਾਵੇ ਤਾਂ ਅਠਾਰ੍ਹਾਂ ਆਨੇ ਝੂਠ ਹੈ। ਔਰ ਜੇ ਕੋਈ ਇਹ ਆਖੇ ਕਿ ਰਾਗੀ ਢਾਡੀ ਬਣ ਜਾਵੇ ਤੇ ਇਹ ਉਸ ਤੋਂ ਵੀ ਜ਼ਿਆਦਾ ਝੂਠ ਹੈ। ਔਰ ਇਸ ਤੋਂ ਬਾਅਦ ਕੋਈ ਇਹ ਕਹੇ ਕਿ ਢਾਡੀ ਗੁਰੂ ਗ੍ਰੰਥ ਸਾਹਿਬ ਜੀ ਦੀ ਕਥਾ ਕਰਨ ਵਾਲਾ ਗਿਆਨੀ ਬਣ ਜਾਵੇ ਤੇ ਇਹ ਉਸ ਤੋਂ ਵੀ ਜ਼ਿਆਦਾ ਝੂਠ ਹੈ। ਕੀ ਤੁਸੀਂ ਜਾਣਦੇ ਹੋ ਕਿ 'ਕਥਾ' ਕਦੋਂ ਬਣਦੀ ਹੈ ? ਸਰੋਤਾ ਕਦੋਂ ਰਚਦਾ ਹੈ ਤੇ ਵਕਤੇ ਦਾ ਮਨ ਕਦੋਂ ਪ੍ਰਸੰਨ ਹੁੰਦਾ ਹੈ ? ਗੁਰੂ ਗ੍ਰੰਥ ਸਾਹਿਬ ਜੀ ਕਹਿੰਦੇ ਨੇ:

***ਜਾ ਤੂ ਮੇਰੈ ਵਲਿ ਹੈ***

ਵੱਲ ਤੋਂ ਭਾਵ ਪਾਸਾ ਹੀ ਹੈ ਨਾ। ਭਾਵ ਕਿ ਜੇ ਤੂੰ ਮੇਰੇ ਪਾਸੇ ਵੱਲ ਹੋ ਜਾਏਂ। ਜੇ ਤੂੰ ਮੇਰੇ ਹੱਕ ਵੱਲ ਹੋ ਜਾਏਂ।

***ਤਾ ਕਿਆ ਮੁਹਛੰਦਾ ॥***

*(ਪੰਨਾ ੧੦੯੬)*

ਇਕ ਜਗ੍ਹਾ ਹੋਰ ਵੀ ਪਾਸਾ ਸ਼ਬਦ ਆਉਂਦਾ ਹੈ :

***ਜਿਸ ਨੋ ਤੂ ਪ੍ਰਭ ਵਲਿ ਤਿਸੁ ਕਿਆ ਮੁਹਛੰਦਗੀ ॥***
***ਜਿਸ ਨੋ ਤੇਰੀ ਮਿਹਰ ਸੁ ਤੇਰੀ ਬੰਦਗੀ ॥***

*(ਪੰਨਾ ੯੬੧)*

ਇਸ ਤੋਂ ਭਾਵ ਹੈ ਕਿ ਐ ਵਾਹਿਗੁਰੂ! ਜਿਸ ਦੇ ਵੱਲ ਤੂੰ ਹੋ ਜਾਵੇਂ, ਜਿਸ ਦੇ ਹੱਕ ਵਿਚ ਤੂੰ ਹੋ ਜਾਵੇਂ, ਜਿਸ ਦੀ ਤਰਫ਼ ਤੂੰ ਹੋ ਜਾਵੇਂ। ਉਹ ਫਿਰ ਕਿਸੇ ਦੀ ਮੁਥਾਜੀ ਨਹੀਂ ਕਰਦਾ। ਲੇਕਿਨ ਬੰਦਗੀ ਵੀ ਉਹੀ ਕਰ ਸਕਦਾ ਹੈ, ਜਿਸ

ਦੇ ਉੱਪਰ ਤੇਰੀ ਰਹਿਮਤ ਹੋਵੇ ।

ਜਿਹੜੇ ਮਹਾਂਪੁਰਸ਼ ਹੁੰਦੇ ਨੇ ਉਹ 'ਵੱਲ' ਦਾ ਅਰਥ ਤਰਫ਼, ਹੱਕ, ਪਾਸਾ, ਧੜਾ ਨਹੀਂ ਕਰਦੇ । ਉਹ ਤਾਂ ਇਸਦੇ ਹੋਰ ਹੀ ਅਰਥ ਕਰਦੇ ਨੇ । ਅਰਥਾਤ ਕਿ ਤਬਲਾ ਵਜਾਉਣ ਦਾ ਤੇ ਮੈਨੂੰ ਵੱਲ ਹੈ, ਲੇਕਿਨ ਵਾਜਾ ਵਜਾਉਣ ਦਾ ਮੈਨੂੰ ਨਹੀਂ ਵੱਲ । ਹੁਣ ਵੱਲ ਦੇ ਅਰਥ ਕੀ ਹੋ ਗਏ ? ਜਾਚ, ਢੰਗ, ਤਰੀਕਾ, ਜੁਗਤੀ । ਜਿਹੜੇ ਲੋਕੀਂ ਸਬਜ਼ੀ-ਤਰਕਾਰੀ ਦਾ ਕੰਮ ਕਰਦੇ ਨੇ, ਉਹ ਆਪਣੀ ਗੁਫ਼ਤਗੂ ਵਿੱਚ ਵੀ ਇਹ ਸ਼ਬਦ ਇਸਤੇਮਾਲ ਕਰਦੇ ਨੇ । ਇਹ ਬੜੀ ਲਚਕਦਾਰ ਕਰੇਲਿਆਂ ਦੀ ਵੱਲ ਹੈ, ਤਰ੍ਹਾਂ ਦੀ ਵੱਲ ।

ਇਕ ਇੰਡੀਅਨ ਲੋਕਾਂ ਨੇ ਖੇਲ ਬਣਾਇਆ ਹੈ "ਮਦਰ ਇੰਡੀਆ ।" ਉਸ ਵਿਚ ਉਹੋ ਕੁੜੀ ਮਾਂ ਬਣਦੀ ਹੈ ਤੇ ਉਹੋ ਕੁੜੀ ਬਾਅਦ ਵਿਚ ਉਸੇ ਹੀ ਮੁੰਡੇ ਨਾਲ ਵਿਆਹ ਕਰਵਾ ਲੈਂਦੀ ਹੈ । ਇਹੋ ਜਿਹੇ ਖੇਲਾਂ ਤੋਂ ਕੁੜੀ ਮੁੰਡੇ ਕੀ ਸਿਖਿਆ ਲੈਣਗੇ ?

ਤੁਸੀਂ ਸਾਰੇ ਇਹ ਜਾਣ ਲਵੋ ਕਿ ਕਿਸੇ ਰਾਗੀ ਨੂੰ ਢਾਡੀ ਨਾਲ ਨਹੀਂ ਤੋਲਿਆ ਜਾ ਸਕਦਾ ਤੇ ਕਿਸੇ ਢਾਡੀ ਨੂੰ ਗਿਆਨੀ ਨਾਲ ਨਹੀਂ ਤੋਲਿਆ ਜਾ ਸਕਦਾ। ਭਾਵ ਕਿ ਇਕ ਦੂਜੇ ਨਾਲ ਕੋਈ ਕਿਸੇ ਨੂੰ ਬੰਨ੍ਹ ਨਹੀਂ ਸਕਦਾ । 'ਮਾਨ ਸਿੰਘ ਜੀ' ਕਹਿੰਦੇ ਮੈਂ ਇਕ ਸਲੋਕ ਪੜ੍ਹਿਆ ਹੈ :

***"ਬਸੰਤਿ ਸ੍ਵਰਗ ਲੋਕਹ ਜਿਤਤੇ"***

*(ਪੰਨਾ ੭੦੭)*

ਇਸ ਤੋਂ ਭਾਵ ਹੈ ਕਿ ਸਵਰਗ ਨੂੰ ਬੜਾ ਕੁਝ ਜਾਣਦੇ ਨੇ ਇਹ ਲੋਕ । ਲੇਕਿਨ ਗੁਰੂ ਗ੍ਰੰਥ ਸਾਹਿਬ ਜੀ ਇਸ ਦੇ ਬਾਰੇ ਇਹ ਗੱਲ ਕਹਿੰਦੇ ਨੇ :

***ਕਵਨੁ ਨਰਕੁ ਕਿਆ ਸੁਰਗੁ ਬਿਚਾਰਾ ਸੰਤਨ ਦੋਊ ਰਾਦੇ ॥***

*(ਪੰਨਾ ੯੬੯)*

ਇਸ ਤੋਂ ਭਾਵ ਹੈ ਕਿ ਸੰਤ ਨੂੰ ਨਾ ਸਵਰਗਾਂ ਦੀ ਇੱਛਾ ਹੈ ਤੇ ਨਾ ਹੀ ਨਰਕਾਂ ਦਾ ਡਰ ਹੈ ।

***ਸੁਰਗ ਬਾਸੁ ਨ ਬਾਛੀਐ ਡਰੀਐ ਨ ਨਰਕਿ ਨਿਵਾਸੁ ॥***

*(ਪੰਨਾ ੩੩੭)*

ਇਸ ਤੋਂ ਭਾਵ ਹੈ ਕਿ ਸੰਤ ਨੂੰ ਨਾ ਹੀ ਸਵਰਗ ਦੀ ਖਾਹਿਸ਼ ਹੈ ਤੇ ਨਾ ਹੀ ਉਹ ਨਰਕਾਂ ਤੋਂ ਡਰਦਾ ਹੈ । ਔਰ ਜਿਨ੍ਹਾਂ ਨੂੰ ਰੱਬ ਮਿਲ ਗਿਆ ਨਾ, ਉਹ

ਫਿਰ ਕਿਸੇ ਹੋਰ ਦੀ ਮੁਥਾਜੀ ਕਰਦੇ ਹੀ ਨਹੀਂ ।

ਆਮ ਲੋਕੀਂ ਸਵਰਗਾਂ ਦੀ ਬੜੀ ਖ਼੍ਵਾਹਿਸ਼ ਰੱਖਦੇ ਨੇ ਤੇ ਕਿਸੇ ਹੋਰ ਨੂੰ ਵੀ ਸਵਰਗਾਂ ਦਾ ਲਾਲਚ ਹੀ ਦਿੰਦੇ ਨੇ। ਲੇਕਿਨ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਲੀਮ ਇਹ ਹੈ :

***ਮੁਕਤ ਕੀ ਬਰੀਆ.....***

ਲੇਕਿਨ ਗਿਆਨਵਾਨ ਪੁਰਸ਼ ਤੇ ਮੁਕਤੀ ਦਾ ਵੀ ਤਿਆਗ ਕਰਦਾ ਹੈ। ਉਸ ਨੂੰ ਇਸ ਦੀ ਵੀ ਕੋਈ ਖ਼੍ਵਾਹਿਸ਼ ਨਹੀਂ ਹੁੰਦੀ ।

ਮੈਂ ਇਕ ਮੁਸਲਮਾਨ ਦਾ ਬਚਨ ਪੜ੍ਹਿਆ ਹੈ। ਉਹ ਕਹਿੰਦਾ ਹੈ ਕਿ ਇਹ ਜਿਹੜਾ ਸਵਰੰਗ ਹੈ ਨਾ ਇਹ ਥੱਕੇ ਹੋਏ ਲੋਕਾਂ ਦਾ ਪੜਾਅ ਹੈ। ਔਰ ਇਸ ਦੇ ਅਗਾਂਹ ਜਾਣ ਨੂੰ ਜੀਅ ਨਹੀਂ ਕਰਦਾ ।

***"ਯਹ ਬਾਗਹਿ-ਫ਼ਿਰਦੌਸ ਮੰਦਿਰ ਹੈ, ਥਕਹਿ ਹਾਰੋਂ ਕੀ ।***
***ਠਹਿਰ ਜਾਐ ਠਹਿਰਨੇ ਵਾਲੇ, ਹਮ ਤੋ ਸਫਰ ਕਰਤੇ ਹੈਂ ।***
***ਨਿਕਲ ਜਾ ਅਕਲ ਸੇ ਦੂਰ, ਯਹ ਚਿਰਾਗੇ ਰਾਹ ਹੈ ।"***



ਇਸ ਤੋਂ ਭਾਵ ਹੈ ਕਿ ਇਹ ਜਿਹੜੀ ਤੇਰੀ ਅਕਲ ਹੈ। ਇਹ ਤੇਰੀ ਮੰਜ਼ਿਲ ਦਾ ਦੀਵਾ ਹੈ। ਇਹ ਤੇਰੇ ਰਸਤੇ ਦਾ ਦੀਵਾ ਹੈ ।

***'ਲੇਕਿਨ ਮੰਜ਼ਿਲ ਨਹੀਂ'***

ਲੇਕਿਨ ਇਸ ਨੂੰ ਮੰਜ਼ਿਲ ਨਾ ਸਮਝ ਬੈਠੀਂ । ਇਹ ਤਾਂ ਕੇਵਲ ਰਸਤਾ ਦਿਖਾਉਣ ਵਾਲਾ ਦੀਵਾ ਹੈ, ਕਿਉਂਕਿ ਪੜਾਅ ਤਾਂ ਤੇਰਾ ਹੋਰ ਹੈ, ਰਸਤਾ ਤੇਰਾ ਹੋਰ ਹੈ। ਇਹ ਤਾਂ ਤੂੰ ਉਹਨਾਂ ਕੋਲੋਂ ਪੁੱਛ ਜਿਨ੍ਹਾਂ ਨੇ ਮੰਜ਼ਿਲ ਤੱਕ ਪਹੁੰਚਣਾ ਹੈ ਔਰ ਉਹ ਸਵਰਗਾਂ ਦੀ ਵੀ ਖ਼੍ਵਾਹਿਸ਼ ਨਹੀਂ ਰੱਖਦੇ ।

ਪੁੰਨ ਕਰਦਾ-ਕਰਦਾ ਭਾਵੇਂ ਸਵਰਗ-ਲੋਕ ਵਿਚ ਚਲਿਆਂ ਜਾਏਂ ਤੇ ਧੂਨੀ ਤਪਦਿਆਂ-ਤਪਦਿਆਂ ਭਾਵੇਂ ਨਉਖੰਡ ਪ੍ਰਿਥਵੀ ਦਾ ਰਾਜਾ ਬਣ ਜਾਵੇਂ। ਲੇਕਿਨ ਗੁਰੂ ਗ੍ਰੰਥ ਸਾਹਿਬ ਜੀ ਕਹਿੰਦੇ ਨੇ ਕਿ ਨਉਖੰਡ ਪ੍ਰਿਥਵੀ ਦਾ ਰਾਜਾ ਬਣ ਕੇ, ਸਵਰਗਾਂ ਦਾ ਰਾਜਾ ਬਣਕੇ ਜੇਕਰ ਤੂੰ ਭੁੱਲ ਗਿਆ ਹੈਂ "ਸਤਿਨਾਮ-ਵਾਹਿਗੁਰੂ" ਨੂੰ ਤਾਂ ਫਿਰ ਗੁਰੂ ਜੀ ਕਹਿੰਦੇ ਉਸ ਨੂੰ ਸਵਰਗਾਂ ਦਾ ਵਾਸੀ ਨਾ ਸਮਝੋ। ਗੁਰੂ ਜੀ ਕਹਿੰਦੇ ਉਹ ਫਿਰ ਇਕ ਭੁੱਲਾ ਹੋਇਆ ਰਾਹੀ ਹੈ, ਜਿਹੜਾ ਜੰਗਲਾਂ ਵਿਚ ਟਕੱਰਾਂ ਮਾਰਦਾ ਫਿਰਦਾ ਪਿਆ ਹੈ। ਇਧਰ-ਉਧਰ ਹੱਥ-ਪੱਲੇ ਮਾਰ ਕੇ ਆਪਣੀ ਜ਼ਿੰਦਗੀ ਗਵਾ ਰਿਹਾ ਹੈ ।

***ਕਉਤਕ ਕੋਡ ਤਮਾਸਿਆ***
***ਚਿਤਿ ਨ ਆਵਸੁ ਨਾਉ ॥***

*(ਪੰਨਾ ੭੦੭)*

ਕਰੋੜਾਂ ਤਮਾਸ਼ੇ ਨੇ ਰੱਬ ਦੇ ਕਿ ਅੱਜ ਲਤਾ ਮੰਗੇਸ਼ਕਰ ਨੇ ਆਉਣਾ ਹੈ। ਅੱਜ ਵੈਜੰਤੀ ਮਾਲਾ ਨੇ ਆਉਣਾ ਹੈ।

"ਮਾਨ ਸਿੰਘ ਜੀ" ਦੱਸਦੇ ਹਨ ਕਿ ਰਾਜਪੂਤਾਨੇ ਦਾ ਇਕ ਰਾਜਾ ਹੋਇਆ ਹੈ, ਔਰ ਉਹਨਾਂ ਕੋਲ ਇਕ ਮਹਾਂਪੁਰਸ਼ ਰਹਿੰਦੇ ਸਨ। ਉਹ ਬੜੀਆਂ ਦਾਨੀਆਂ ਤੇ ਉੱਚੀਆਂ ਗੱਲਾਂ ਕਰਦੇ ਸਨ। ਉਹ ਕਹਿੰਦੇ ਸੀ ਕਿ :

***"ਪੁਤ ਵਹੀ ਜੋ ਮਰੇ ਜੋ ਕੁਲ ਕੋ ਦਾਗ ਲਗਾਵੈ।***
***ਬ੍ਰਹਮਣ ਸੋ ਮਰ ਜਾਏ ਜੋ ਮਧਰਾ ਪਿਆਵੈ।"***

ਭਾਵ ਕਿ ਉਸ ਬ੍ਰਾਹਮਣ ਦਾ ਸਤਿਆਨਾਸ਼ ਹੋ ਜਾਣਾ ਚਾਹੀਦਾ ਹੈ ਜਿਹੜਾ ਆਪਣੇ ਜਜਮਾਨਾਂ ਨੂੰ ਆਪ ਸ਼ਰਾਬ ਦੇ ਪਿਆਲੇ ਭਰ-ਭਰ ਕੇ ਪਿਆਉਂਦਾ ਹੈ। ਔਰ ਜਿਹੜੇ ਰਾਜੇ ਨੂੰ ਰਾਜਨੀਤੀ ਨਾ ਆਉਂਦੀ ਹੋਵੇ, ਉਸ ਨੂੰ ਵੀ ਮਰ ਜਾਣਾ ਚਾਹੀਦਾ ਹੈ। ਉਸ ਨੂੰ ਜੀਉਣ ਦਾ ਕੋਈ ਫ਼ਾਇਦਾ ਨਹੀਂ।



ਬਿਕ੍ਰਮਦਤ ਨੇ ਬੈਤਾਲ ਨੂੰ ਪੁੱਛਿਆ ਕਿ ਕਲਯੁੱਗ ਕਦੋਂ ਆਏਗਾ ? ਜਿਸ ਵੇਲੇ ਪਾਪ ਕਿਰਤ ਵਿਚ ਆ ਜਾਵੇਗਾ ਤੇ ਉਸ ਕਿਰਤ ਦੀ ਕਮਾਈ ਹੋਈ ਰੋਟੀ ਜੋ ਸਾਰਾ ਪਰਿਵਾਰ ਖਾਏਗਾ, ਉਹਨਾਂ ਦੀ ਬੁੱਧੀਆਂ ਵੀ ਭਰਿਸ਼ਟ ਹੋ ਜਾਣਗੀਆਂ। ਫਿਰ ਧਰਮ ਲੱਭੋਗੇ ਕਿਥੋਂ ? ਔਰ ਜਦੋਂ ਰਾਜਾ ਲੋਕਾਂ ਕੋਲੋਂ ਦਾਨ ਮੰਗੇਗਾ! ਜਦੋਂ ਇਹ ਸਭ ਕੁਝ ਵਾਪਰੇਗਾ ਉਦੋਂ ਕਲਯੁੱਗ ਆਏਗਾ। ਇਸ ਵੇਲੇ ਕਲਯੁੱਗ ਜੋਬਨ ਉਤੇ ਹੈ।

ਮੈਂ ਦਿੱਲੀ ਵਿਚ ਸਿੱਖਾਂ ਦੇ ਘਰਾਣਿਆਂ ਨੂੰ ਵੇਖਿਆ ਹੈ। ਉੱਚੀਆਂ-ਉੱਚੀਆਂ ਪੱਗਾਂ ਬੰਨ੍ਹਦੇ ਨੇ। ਔਰ ਜਦੋਂ ਉਹ ਡਾਈਨਿੰਗ ਟੇਬਲ 'ਤੇ ਰੋਟੀ ਖਾਣ ਲਈ ਬੈਠਦੇ ਹਨ ਤਾਂ ਇਕ ਪਾਸੇ ਬਾਪੂ, ਇਕ ਪਾਸੇ ਮਾਂ ਤੇ ਇਕ ਪਾਸੇ ਭਰਾ ਬੈਠ ਜਾਂਦਾ ਹੈ। ਔਰ ਭੈਣ ਘੁੰਗਰੂ ਬੰਨ੍ਹ ਕੇ ਉਹਨਾਂ ਨੂੰ ਆਪਣਾ ਨਾਚ ਵਿਖਾਉਂਦੀ ਹੈ। ਔਰ ਮਾਪੇ ਅੱਗੋਂ ਦੀ ਕਹਿੰਦੇ ਨੇ ਕਿ ਅੱਜ ਰੋਟੀ ਖਾਣ ਦਾ ਸੁਆਦ ਆ ਗਿਆ। ਜਦੋਂ ਮਾਪੇ ਖੁਦ ਬੱਚਿਆਂ ਨੂੰ ਇਹ ਗੱਲ ਕਹਿਣ ਤਾਂ ਕਲਯੁਗ ਆਉਣਾ ਹੀ ਹੈ। ਉਸ ਕਲਯੁਗ ਨੇ ਆਪਣਾ ਜਾਲ ਪਸਾਰ ਦਿੱਤਾ ਹੈ। ਔਰ ਅਸੀਂ ਉਸ ਵਿਚ ਫਸ ਗਏ ਹੋਏ ਹਾਂ। ਪਰ ਇਕ ਗੱਲ ਬਾਪੂ ਕਹਿੰਦਾ ਹੈ :

**ਕਉਤਕ ਕੋਡ ਤਮਾਸਿਆ**
**ਚਿਤਿ ਨ ਆਵਸੁ ਨਾਉ ॥**

ਭਾਵ ਕਿ ਕਰੋੜਾਂ ਨਾਚ, ਕਰੋੜਾਂ ਤਮਾਸ਼ੇ, ਕਰੋੜਾਂ ਕੌਤਕ ਹੋ ਰਹੇ ਨੇ। ਲੇਕਿਨ ਚੇਤੇ ਨਹੀਂ ਆ ਰਿਹਾ ਸਤਿਨਾਮ-ਵਾਹਿਗੁਰੂ।

**ਨਾਨਕ ਕੋੜੀ ਨਰਕ ਬਰਾਬਰੇ**
**ਉਜੜੁ ਸੋਈ ਥਾਉ ॥੨॥**

ਅਰਥਾਤ, ਜਿਸ ਥਾਂ ਵਿਚ ਕੌਤਕ ਤਹਿ ਹੁੰਦੇ ਨੇ, ਜਿਸ ਥਾਂ ਵਿਚ ਤਮਾਸ਼ੇ ਤਹਿ ਹੁੰਦੇ ਨੇ, ਜਿਸ ਥਾਂ ਵਿਚ ਰੁਚੀਆਂ ਤਹਿ ਹੁੰਦੀਆਂ ਨੇ; ਪਰ ਚੇਤੇ ਨਹੀਂ ਆਉਂਦਾ ਉਹਨਾਂ ਨੂੰ "ਸਤਿਨਾਮ-ਵਾਹਿਗੁਰੂ"। ਤਾਂ ਮੇਰਾ ਬਾਪੂ ਕਹਿੰਦਾ ਹੈ ਕਿ ਉਹ ਥਾਂ ਗਰਕ ਹੋ ਜਾਏ, ਉਜੜ ਜਾਏ, ਸੜ ਜਾਏ। ਇਥੋਂ ਤਕ ਕਿ ਉਸ ਥਾਂ ਨੂੰ ਅੱਗ ਲਗ ਜਾਏ। ਜਿਸ ਥਾਂ 'ਤੇ ਭੁੱਲ ਗਿਆ ਲੋਕਾਂ ਨੂੰ 'ਸਤਿਨਾਮ-ਵਾਹਿਗੁਰੂ'।

**ਪਉੜੀ ॥**

**ਮਹਾ ਭਇਆਨ ਉਦਿਆਨ**
**ਨਗਰ ਕਰਿ ਮਾਨਿਆ ॥**

ਬਾਪੂ ਕਹਿੰਦਾ ਹੈ ਕਿ ਦੁਨੀਆਂ ਤੇ ਬੜੀ ਉਜਾੜ ਹੈ। ਇਥੇ ਅੱਗ ਬਲ ਰਹੀ ਹੈ, ਝੂਠ ਬੋਲਿਆ ਜਾ ਰਿਹਾ ਹੈ ਤੇ ਕਾਮ ਦੀਆਂ ਨਦੀਆਂ ਚਾਰ-ਚੁਫੇਰੇ ਵਗ ਰਹੀਆਂ ਨੇ। ਹਰ ਆਦਮੀ ਦਗਾ-ਫ਼ਰੇਬ ਕਰੀ ਬੈਠਾ ਹੈ।

ਜਦੋ ਕਿਰਤ ਵਿਚ ਪਾਪ ਵਰਤ ਗਿਆ, ਆਹਾਰ ਵਿਚ ਪਾਪ ਵਰਤ ਗਿਆ, ਫਿਰ ਸੱਚ ਕਿਥੋਂ ਲੱਭੇਗਾ ?

ਹਜ਼ੂਰ ਕਹਿੰਦੇ ਇਹ ਦੁਨੀਆਂ ਉਜਾੜ ਹੈ। ਔਰ ਇਹ ਚਾਰ ਦਿਨ ਦਾ ਮੇਲਾ ਹੈ, ਜਿਸ ਵਿਚ ਤੂੰ ਪੈਰ ਪਸਾਰ ਬੈਠਾ ਹੈਂ। ਔਰ ਤੂੰ ਇਸਨੂੰ ਹੱਸਦੀ-ਵੱਸਦੀ ਨਗਰੀ ਸਮਝ ਬੈਠਾ ਹੈਂ।

**ਝੂਠ ਸਮਗ੍ਰੀ ਪੇਖਿ**
**ਸਚੁ ਕਰਿ ਜਾਨਿਆ ॥**

ਇਹ ਜਿੰਨੀ ਵੀ ਸਮੱਗਰੀ ਹੈ, ਭਾਵੇਂ ਉਹ ਹਾਥੀ ਨੇ, ਘੋੜੇ ਨੇ, ਦੁਕਾਨਾਂ ਨੇ, ਮਕਾਨ ਨੇ, ਵਣਜ ਹੈ। ਇਹ ਸਾਰੀ ਦੀ ਸਾਰੀ ਝੂਠੀ ਹੈ ਔਰ ਇਹ ਇਸ ਨੂੰ ਸੱਚ ਸਮਝੀ ਬੈਠਾ ਹੈ ਕਿ ਇਹ ਮੇਰੀ ਹੈ। ਔਰ ਇਸ ਨੇ ਮਰਦੇ ਦਮਾਂ ਤੱਕ

ਮੇਰੀ ਰਹਿਣਾ ਹੈ ।

***ਝੂਠ ਸਮਗ੍ਰੀ ਪੇਖਿ***
***ਸਚੁ ਕਰਿ ਜਾਨਿਆ ॥***
***ਕਾਮ ਕ੍ਰੋਧਿ ਅਹੰਕਾਰਿ***
***ਫਿਰਹਿ ਦੇਵਾਨਿਆ ॥***

ਇਸ ਦੇ ਅਰਥ ਹਨ ਕਿ ਤੂੰ ਕਾਮ ਵਿਚ, ਕ੍ਰੋਧ ਵਿਚ, ਲੋਭ ਵਿਚ, ਮੋਹ-ਹੰਕਾਰ ਵਿਚ ਪਾਗਲ ਹੋਇਆ ਫਿਰਦਾ ਪਿਆ ਹੈਂ । ਲੇਕਿਨ ਇਕ ਗੱਲ ਤੂੰ ਚੇਤੇ ਰੱਖੀਂ :

***ਸਿਰਿ ਲਗਾ ਜਮ ਡੰਡੁ***
***ਤਾ ਪਛੁਤਾਨਿਆ ॥***
***ਬਿਨੁ ਪੂਰੇ ਗੁਰਦੇਵ ਫਿਰੈ***
***ਸੈਤਾਨਿਆ ॥੯॥***

*(ਪੰਨਾ ੭੦੮)*

ਰੱਬ ਨੂੰ ਤੇ ਸਿਮਰਦਾ ਨਹੀਂ, ਲੇਕਿਨ ਜਿਹੜੀਆਂ ਚੀਜ਼ਾਂ ਉਸ ਕਰਤਾ-ਪੁਰਖ ਨੇ ਬਣਾਈਆਂ ਨੇ, ਉਸ ਨੂੰ ਪੂਜਨ ਬੈਠਾ ਹੈਂ ।

ਮੈਂ ਕਈ ਸਹਿਜਧਾਰੀ ਸਿੱਖਾਂ ਨੂੰ ਵੇਖਿਆਂ ਹੈ ਕਿ ਉਹ ਆਪਣੇ ਔਗੁਣਾਂ ਵੱਲ ਧਿਆਨ ਨਹੀਂ ਦੇਣਗੇ, ਬਲਕਿ ਦੂਜਿਆਂ ਤੇ ਚਿੱਕੜ ਸੁੱਟੀ ਜਾਣਗੇ ।

***ਨਾਰਿ ਭਤਾਰਿ ਪਿਆਰ ਕਰਿ***
***ਪੁਤ ਪੋਤਾ ਪਿਉ ਦਾਦੁ ਵਖਾਣੈ ।***

*(ਵਾਰ ੧੫ ਪਉੜੀ ੭)*

ਇਸ ਦੇ ਅਰਥ ਭਾਈ ਜੀ ਬਿਆਨ ਕਰਦੇ ਹਨ ਕਿ ਜਵਾਨ ਹੋ ਗਿਆ ਤੇ ਕੋਈ ਨਾਰੀ ਬਣ ਕੇ ਇਸ ਦੇ ਘਰ ਆ ਗਈ ਤੇ ਇਹ ਉਸ ਦਾ ਪਤੀ ਬਣ ਗਿਆ, ਫਿਰ ਉਹਨਾਂ ਦੇ ਪਿਆਰ ਦਾ ਨਤੀਜਾ ਉਹਨਾਂ ਦੇ ਘਰ ਕਾਕਾ ਜੰਮ ਪਿਆ । ਔਰ ਫਿਰ ਉਹ ਕਾਕਾ ਵੀ ਵਿਆਹ ਦਿੱਤਾ ਤੇ ਅੱਗੋਂ ਉਸ ਦੇ ਘਰ ਵੀ ਕਾਕਾ ਜੰਮ ਪਿਆ । ਆਪਣਾ ਕਾਕਾ ਪਿਤਾ ਜੀ, ਪਿਤਾ ਜੀ ਆਖਣ ਲੱਗ ਪਿਆ ਤੇ ਅੱਗੋਂ ਉਸਦਾ ਕਾਕਾ ਪਿਤਾ ਜੀ ਆਖੇ ਹੀ ਨਾ। ਔਰ ਨਾ ਪਿਉ ਆਪ ਅਖਵਾਉਂਦਾ ਹੈ। ਪਿਤਾ ਜੀ ਅਖਵਾ ਕੇ ਚਪੇੜਾਂ ਤੇ ਨਹੀਂ 'ਸੁ' ਖਾਣੀਆਂ ! ਕਹਿੰਦਾ ਹੈ 'ਡੈਡੀ ਕਹੋ, ਡੈਡੀ' । ਔਰ ਆਪ ਵੀ ਉਹ ਮਾਂ ਅਖਵਾ ਕੇ ਰਾਜ਼ੀ

ਨਹੀਂ। ਕਹਿੰਦੀ 'ਮੰਮੀ' ਕਹੋ, ਮੰਮੀ। ਹੁਣ ਅੱਜ-ਕੱਲ੍ਹ ਬੱਚਿਆਂ ਨੂੰ 'ਮਾਂ' ਸ਼ਬਦ ਚੰਗਾ ਨਹੀਂ ਲੱਗਦਾ। ਪਿਉ ਸ਼ਬਦ ਅਰਥਾਤ ਪਿਤਾ ਸ਼ਬਦ ਨਹੀਂ ਚੰਗਾ ਲੱਗਦਾ। ਇਹਨਾਂ ਦੇ ਮੁਤਬਿਕ ਤਾਂ ਗੁਰੂ ਗ੍ਰੰਥ ਸਾਹਿਬ ਝੂਠ ਹੀ ਬੋਲਦਾ ਹੈ!

***ਤੂੰ ਮੇਰਾ ਪਿਤਾ***
***ਤੂੰਹੈ ਮੇਰਾ ਮਾਤਾ ॥***
***ਤੂੰ ਮੇਰਾ ਬੰਧਪੁ ਤੂੰ ਮੇਰਾ ਭ੍ਰਾਤਾ ॥***
***ਤੂੰ ਮੇਰਾ ਰਾਖਾ ਸਭਨੀ ਥਾਈ***
***ਤਾ ਭਉ ਕੇਹਾ ਕਾੜਾ ਜੀਉ ॥***

*(ਪੰਨਾ ੧੦੩)*

ਸਿੱਖਾ! ਆਪਣੀ ਸਿੱਖੀ ਨਾ ਛੱਡ। ਦੁਨਿਆਈ ਚੀਜ਼ਾਂ ਨੂੰ ਛੱਡ ਕੇ ਗੁਰੂ ਦੀ ਸੇਵਾ ਕਰ, ਗੁਰੂ ਨੂੰ ਚੇਤੇ ਰੱਖ, ਨਹੀ ਤਾਂ ਤੈਨੂੰ ਨਰਕਾਂ ਵਿਚ ਜਾਣਾ ਪਵੇਗਾ।

***ਬਿਨੁ ਪੂਰੇ ਗੁਰਦੇਵ ਫਿਰੈ ਸੈਤਾਨਿਆ ॥***

ਹਜ਼ਾਰਾਂ ਦੀ ਗਿਣਤੀ ਵਿਚ ਸੰਗਤਾਂ ਦੀਦਾਰ ਕਰਨ ਵਾਸਤੇ ਆਈਆਂ ਕਿ ਗੁਰੂ ਅਰਜਨ ਦੇਵ ਸਾਹਿਬ ਜੀ ਦੇ ਦਰਸ਼ਨ ਹੋ ਜਾਣਗੇ, ਲੇਕਿਨ ਅਸੀਂ ਹੁਣ ਕੀਰਤਨ ਦੀ ਰੁਚੀ ਘੱਟ ਰੱਖਦੇ ਹਾਂ!



***ਹਰਿ ਜਸੁ ਸੁਣਹਿ ਨ ਹਰਿ ਗੁਨ ਗਾਵਹਿ ॥***
***ਬਾਤਨ ਹੀ ਅਸਮਾਨੁ ਗਿਰਾਵਹਿ ॥੧॥***
***ਐਸੇ ਲੋਗਨ ਸਿਉ ਕਿਆ ਕਹੀਐ ॥***
***ਜੋ ਪ੍ਰਭ ਕੀਏ ਭਗਤਿ ਤੇ ਬਾਹਜ***
***ਤਿਨ ਤੇ ਸਦਾ ਡਰਾਨੇ ਰਹੀਐ ॥ ੧ ॥ ਰਹਾਉ ॥***

ਜਿਨ੍ਹਾਂ ਨੂੰ ਵਾਹਿਗੁਰੂ ਨੇ ਸਦਾ ਆਪਣੀ ਭਗਤੀ ਨਾ ਬਖਸ਼ੀ, ਉਹਨਾਂ ਕੋਲੋਂ ਸਦਾ ਡਰੋਂ, ਉਹਨਾਂ ਕੋਲੋਂ ਸਦਾ ਖੌਫ਼ ਖਾਵੋ ਔਰ ਉਹਨਾਂ ਕੋਲੋਂ ਸਦਾ ਹੀ ਆਪਣਾ ਪੱਲਾ ਬਚਾਓ।

***ਆਪਿ ਨ ਦੇਹਿ ਚੁਰੂ ਭਰਿ ਪਾਨੀ ॥***
***ਤਿਹ ਨਿੰਦਹਿ ਜਿਹ ਗੰਗਾ ਆਨੀ ॥ ੨ ॥***

ਇਸ ਤੋਂ ਭਾਵ ਹੈ ਕਿ ਆਪ ਤਾਂ ਕਿਸੇ ਪਿਆਸੇ ਨੂੰ ਪਾਣੀ ਦੇਣ ਜੋਗੇ ਨਹੀਂ ਤੇ ਨਿੰਦਾ ਉਹਨਾਂ ਦੀ ਕਰਦੇ ਨੇ ਜਿਨ੍ਹਾਂ ਨੇ ਪਹਾੜਾਂ ਤੋਂ ਗੰਗਾ ਧਰਤੀ ਉੱਤੇ ਲੈ ਆਂਦੀ।

**ਬੈਠਤ ਉਠਤ ਕੁਟਿਲਤਾ ਚਾਲਹਿ ॥**

(ਪੰਨਾ ੩੩੨)

ਕਹਿੰਦੇ ਆਪ ਅੰਨ੍ਹੇ-ਕਾਣਿਆਂ ਨੂੰ ਤਾਂ ਰੱਬ ਲੱਭਦਾ ਕੋਈ ਨਹੀਂ, ਸੰਗਤ ਵਿਚ ਆਉਂਦੇ ਨਹੀਂ, ਮਹਾਂਪੁਰਸ਼ਾਂ ਦੀ ਸੇਵਾ ਕਰਦੇ ਕੋਈ ਨਹੀਂ ਤੇ ਸੰਗਤ ਨੂੰ ਮਖੌਲ ਕਰਦੇ ਨੇ, ਲੋਕਾਂ ਨੂੰ ਟਿਚਕਰਾਂ ਕਰਦੇ ਨੇ। ਕਬੀਰ ਕਹਿੰਦਾ ਇਹੋ ਜਿਹੇ ਲੋਕਾਂ ਨੂੰ ਵੇਖ ਕੇ ਮੈਂ ਸ਼ਰਮਿੰਦਾ ਹੋ ਗਿਆ ਹਾਂ। ਮੈਨੂੰ ਲੱਜਾ ਆਉਂਦੀ ਹੈ ਕਿ ਇਹ ਲੋਕ ਕਿਉਂ ਜੰਮ ਪਏ, ਇਹਨਾਂ ਲੋਕਾਂ ਦੇ ਆਉਣ ਦਾ ਹੀ ਕੀ ਫ਼ਾਇਦਾ ਹੋਇਆ ?

'ਭਾਈ ਮਾਨ ਸਿੰਘ ਜੀ' ਦੱਸਦੇ ਹਨ ਕਿ ਜਿਹੜੇ ਬੇਈਮਾਨ ਪੁਰਸ਼ ਹੁੰਦੇ ਹਨ, ਉਹ ਬੱਕਰੀ ਦੇ ਗਲ ਦੀਆਂ ਲੂਲਾਂ ਬਣ ਗਏ ਨੇ। ਗਿਆਨ ਅਨੁਸਾਰ ਹੁਣ ਬੱਕਰੀ ਦੇ ਗਲ ਵਿਚ ਦੋ ਥਣ ਹੁੰਦੇ ਹਨ। ਅਗਰ ਇਹ ਨਾ ਵੀ ਹੋਣ ਤੇ ਬੱਕਰੀ ਨੇ ਨਾ ਬੱਕਰਾ ਬਣ ਜਾਣਾ ਹੈ ਤੇ ਨਾ ਹੀ ਖੋਤੀ ਬਣ ਜਾਣਾ ਹੈ। ਇਸੇ ਤਰ੍ਹਾਂ ਜਿਹੜੇ ਬੇਈਮਾਨ ਪੁਰਸ਼ ਨੇ, ਉਹ ਜੰਮ ਪੈਣ, ਤਾਂ ਕੋਈ ਫ਼ਾਇਦਾ ਨਹੀਂ ਤੇ ਜੇ ਮਰ ਜਾਣ ਤਾਂ ਕੋਈ ਨੁਕਸਾਨ ਨਹੀਂ। ਮਹਾਂਪੁਰਸ਼ ਕਹਿੰਦੇ ਨੇ ਕਿ ਜਿਹੜੀ ਬੱਕਰੀ ਦੇ ਗਲ ਦੀਆਂ ਦੋ ਲੂਲਾਂ ਹਨ, ਉਹਨਾਂ ਵਿਚੋਂ ਮਾਸ ਨਹੀਂ ਲੱਭਦਾ। ਉਹਨਾਂ ਦਾ ਕਿਸੇ ਵੀ ਵਸਤੂ ਵਿਚ ਇਸਤੇਮਾਲ ਨਹੀਂ ਹੁੰਦਾ। ਉਹ ਫਜ਼ੂਲ ਨੇ। ਇਸੇ ਤਰ੍ਹਾਂ ਜਿਹੜੇ ਬੇਈਮਾਨ ਪੁਰਸ਼ ਨੇ ਉਹਨਾਂ ਦਾ ਧਰਤੀ ਤੇ ਹੋਣਾ ਵੀ ਇਕ ਤਰ੍ਹਾਂ ਨਾਲ ਫਜ਼ੂਲ ਹੈ।



ਜਿਹੜੇ ਅਕ੍ਰਿਤਘਣ ਲੋਕ ਨੇ, ਵਾਹਿਗੁਰੂ ਦੀ ਕੀਤੀ ਨਾ ਜਾਣਨ ਵਾਲੇ ਨੇ, ਉਹੰ ਮੰਦੇ ਤੋਂ ਮੰਦੇ ਨੇ। ਹਜ਼ੂਰ ਪੂਰੇ ਗੁਰੂ ਦੇ ਬਾਰੇ ਦੱਸ ਰਹੇ ਨੇ ਕਿ ਗੁਰੂ ਜੀ ਨੂੰ ਪਤਾ ਲੱਗ ਗਿਆ ਕਿ ਹਜ਼ਾਰਾਂ ਦੀ ਗਿਣਤੀ ਵਿਚ ਸੰਗਤਾਂ ਪਿੱਪਲੀ ਸਾਹਿਬ ਪਹੁੰਚ ਗਈਆਂ ਨੇ। ਬੜੇ-ਬੜੇ ਵੱਡੇ ਦਰਬਾਰ ਸੱਜ ਗਏ ਨੇ, ਅੰਮ੍ਰਿਤ-ਬਾਣੀ ਦਾ ਕੀਰਤਨ ਚੱਲ ਰਿਹਾ ਹੈ, ਲੇਕਿਨ ਗੁਰੂ ਜੀ ਨੂੰ ਪਤਾ ਲੱਗਾ ਕਿ ਉਥੇ ਲੰਗਰ ਦਾ ਕੋਈ ਵੀ ਇੰਤਜ਼ਾਮ ਨਹੀਂ। ਔਰ ਸੰਗਤਾਂ ਸਾਰੀਆਂ ਭੁੱਖੀਆਂ ਨੇ। ਦੇਖੋ ਧਿਆਨ ਨਾਲ ਸੁਣਿਓ ਪੂਰੇ ਗੁਰੂ ਦੀ ਗੱਲ, ਜੋ ਕਿ ਗੁਰੂ ਰਾਮਦਾਸ ਜੀ ਦੇ ਛੋਟੇ ਸਰਬੰਸ ਹਨ। ਜਿਸ ਵੇਲੇ ਉਹਨਾਂ ਨੂੰ ਪਤਾ ਲੱਗਾ ਉਹਨਾਂ ਘਰ ਸੁਨੇਹਾ ਭੇਜਿਆ ਆਪਣੀ ਪਤਨੀ ਨੂੰ ਕਿ ਦਰਬਾਰ ਵਿਚ ਹਾਜ਼ਰ ਹੋਵੇ। ਉਹਨਾਂ ਦੀ ਪਤਨੀ ਨੇ ਇਹ ਨਹੀਂ ਸੋਚਿਆ ਕਿ ਮੈਨੂੰ ਕਿਉਂ ਬੁਲਾਇਆ ਗਿਆ ਹੈ ?

ਮੈ ਤਾਂ ਕੋਈ ਪਾਪ ਨਹੀਂ ਕੀਤਾ, ਮੈ ਤਾਂ ਕੋਈ ਜੁਰਮ ਨਹੀਂ ਕੀਤਾ। ਬੱਸ ਇਹੋ ਸੋਚਿਆ ਕਿ ਮੇਰੇ ਸਾਂਈਂ ਦਾ ਹੁਕਮ ਆਇਆ ਹੈ। ਪਿਆਰਿਓ ! ਜਿਸ ਨੂੰ ਹੁਕਮ ਮੰਨਣਾ ਨਹੀਂ ਨਾ ਆਇਆ, ਉਹ ਕਿਸੇ ਵੀ ਰੂਪ ਵਿੱਚ ਕਾਮਯਾਬ ਨਹੀਂ ਹੋ ਸਕਦੇ। ਔਰ ਜਿਨ੍ਹਾਂ ਨੇ ਹੁਕਮ ਮੰਨ ਲਿਆ, ਫਿਰ :

***ਨਾਨਕ ਹੁਕਮੁ ਤਿਨਾ ਮਨਾਇਸੀ***
***ਭਾਈ ਜਿਨਾ ਧੁਰੇ ਕਮਾਇਆ ਨਾਉ ॥***

*(ਪੰਨਾ ੧੪੧੯)*

ਜਿਨ੍ਹਾਂ ਨੇ ਹੁਕਮ ਮੰਨ ਲਿਆ, ਜਿਸ ਨੂੰ ਆਪਣੇ ਪਤੀ ਦਾ ਹੁਕਮ ਮਿੱਠਾ ਲੱਗ ਗਿਆ, ਪਿਆਰਾ ਲੱਗ ਗਿਆ, ਸੋਹਣਾ ਲੱਗ ਗਿਆ, ਉਸ ਦਾ ਸੰਸਾਰ ਵਿਚੋਂ ਬੇੜਾ ਪਾਰ ਹੋ ਜਾਵੇਗਾ। ਫਿਰ ਮਾਤਾ ਗੰਗਾ ਦਰਬਾਰ ਵਿਚ ਆ ਗਈ, ਪਤੀ-ਦੇਵ ਨੂੰ ਨਮਸ਼ਕਾਰ ਕੀਤੀ। ਸਾਰੀ ਸੰਗਤ ਦੇ ਸਾਹਮਣੇ ਸਿਰ ਝੁਕਾਇਆ ਤੇ ਹੱਥ ਜੋੜ ਕੇ ਚਰਨਾਂ ਤੇ ਕਹਿਣ ਲੱਗੀ ਖਲੋ ਕੇ ਕਿ ਮੇਰੇ ਭਾਗ ਸੁਹਾਣੇ ਕਿ ਮੇਰੇ ਮਾਪਿਆਂ ਤੁਹਾਡੇ ਵਰਗਾ ਗੁਰੂ-ਪਤੀ ਚੁਣਕੇ ਮੈਨੂੰ ਬਖ਼ਸ਼ਿਆ।



***"ਆਤਮੁ ਰਸੁ ਜਿਹ ਜਾਨਿਆ"***

*(ਪੰਨਾ ੨੫੨)*

ਇਸ ਦੇ ਅਰਥ ਹਨ ਕਿ ਜਿਸ ਨੇ ਆਤਮਾ ਦੇ ਰਸ ਨੂੰ ਜਾਣ ਲਿਆ, ਜਿਸ ਨੇ ਵਾਹਿਗੁਰੂ ਦੇ ਰਸ ਨੂੰ ਜਾਣ ਲਿਆ ਔਰ ਜਿਸ ਦੀ ਲਿਵ ਵਾਹਿਗੁਰੂ ਨਾਲ ਜੁੜ ਗਈ। ਉਹ ਭਵ-ਸਾਗਰ ਤੋਂ ਪਾਰ ਹੋ ਗਿਆ।

ਗੰਗਾ ਦਰਬਾਰ ਵਿਚ ਪਹੁੰਚ ਗਈ ਤੇ ਆਪਣੇ ਪ੍ਰਭੂ ਪਤੀ ਨੂੰ ਕਹਿਣ ਲੱਗੀ ਕਿ ਮੇਰੀ ਝੋਲੀ ਵਿਚ ਭੀਖ ਪਾ ਦਿਓ, ਰਹਿਮਤ ਕਰ ਦਿਉ। ਤਾਂ ਸਾਹਿਬ ਕਹਿਣ ਲੱਗੇ ਤੇਰੀ ਹਿੰਮਤ ਹੈ ਕਿ ਤੂੰ ਇਥੇ ਆਈ ਹੈਂ। ਤੈਨੂੰ ਬਾਬੇ ਨਾਨਕ ਦਾ ਵਰ ਦਿੱਤਾ ਹੈ ਕਿ ਤੈਨੂੰ ਪੂਰੀ ਉਮਰ ਯਾਦ ਕੀਤਾ ਜਾਏਗਾ। ਤੇਰਾ ਨਾਮ ਸਦਾ ਜਗਤ ਤੇ ਸਿੱਖ-ਸੰਗਤਾਂ ਲੈਣਗੀਆਂ। ਇਹ ਤੇਰੀ ਬਹਾਦਰੀ ਹੈ ਤੇ ਤੇਰੀ ਬਹਾਦਰੀ ਦੇ ਸਦਕਾ ਹੀ ਮੈਂ ਤੈਨੂੰ ਇਹ ਕਹਿਣਾ ਚਾਹੁੰਦਾ ਹਾਂ ਕਿ ਸਿੱਖ-ਸੰਗਤਾਂ ਬੜੀ ਦੂਰੋਂ-ਦੂਰੋਂ ਸਫ਼ਰ ਕਰਕੇ ਇਥੇ ਪਹੁੰਚੀਆਂ ਹਨ। ਸਰਕਾਰ ਹੁਕਮ ਦੇ ਰਹੇ ਨੇ ਤੇ ਗੰਗਾ ਹੁਕਮ ਸੁਣ ਰਹੀ ਹੈ। ਸਰਕਾਰ ਨੇ ਕਿਹਾ, ਜਾਹ ਜਾ ਕੇ ਆਪਣੇ ਹੱਥਾਂ ਦਾ ਆਟਾ ਪੀਸ ਕੇ ਕੜਾਹ ਪ੍ਰਸ਼ਾਦਿ ਬਣਾ ਤੇ ਉਹ ਕੜਾਹ ਪ੍ਰਸ਼ਾਦਿ ਮੈਂ ਪਿੱਪਲੀ ਸਾਹਿਬ ਲੈ ਕੇ ਜਾਵਾਂਗਾ। ਫਿਰ ਅਰਦਾਸੀਏ ਨੂੰ ਕਹਾਂਗਾ ਕਿ ਅਰਦਾਸ ਕਰ।

ਔਰ ਗੰਗਾ, ਜੇ ਅਰਦਾਸ ਪਰਵਾਨ ਹੋ ਗਈ, ਤਾਂ ਤੇਰੀ ਘਾਲਣਾ ਥਾਂਇ ਪੈ ਜਾਏਗੀ। ਫਿਰ ਤੈਨੂੰ ਤੇ ਮੈਨੂੰ ਸਿੱਖੀ ਮਿਲ ਜਾਵੇਗੀ। ਫਿਰ ਗੰਗਾ ਨੇ ਕੜਾਹ-ਪ੍ਰਸ਼ਾਦਿ ਤਿਆਰ ਕੀਤਾ ਤੇ ਚਾਰ ਵੱਡੀਆਂ-ਵੱਡੀਆਂ ਪਰਾਤਾਂ ਕੜਾਹ-ਪ੍ਰਸ਼ਾਦਿ ਨਾਲ ਭਰ ਦਿੱਤੀਆਂ। ਚਾਰ ਪਰਾਤਾਂ ਸਿੱਖਾਂ ਨੂੰ ਚੁਕਵਾਈਆਂ ਤੇ ਇਕ ਜਿਹੜੀ ਸਭ ਤੋਂ ਵੱਡੀ ਪਰਾਤ ਸੀ, ਉਹ ਸਰਕਾਰ ਨੇ ਆਪ ਚੁੱਕੀ ਔਰ ਸਾਹਿਬਾਂ ਕੋਲ ਇਕ ਕਾਲੀ ਕੰਬਲੀ ਹੁੰਦੀ ਸੀ, ਉਸ ਨਾਲ ਉਹਨਾਂ ਨੇ ਆਪਣਾ ਸਿਰ ਢੱਕ ਲਿਆ ਤੇ ਕਿਤੇ ਕੋਈ ਪਛਾਣ ਨਾ ਲਏ ਮੈਨੂੰ, ਕਿਉਂਕਿ ਮੇਰੀ ਪਰਾਤ ਖੋਹ ਕੇ ਕਿਤੇ ਮੇਰੀ ਸੇਵਾ ਵਿਚ ਵਿਘਨ ਨਾ ਪਾ ਦੇਵੇ ਔਰ ਉਹਨਾਂ ਨੇ ਆਪਣਾ ਚੋਲਾ ਵੀ ਉਤਾਰ ਦਿੱਤਾ। ਕਰੀਬ ਚਾਰ ਵਜੇ ਨਾਲ ਹਜ਼ੂਰ ਪਿੱਪਲੀ ਸਾਹਿਬ ਪਹੁੰਚੇ, ਮੱਥਾ ਟੇਕ ਕੇ ਤੇ ਕੜਾਹ-ਪ੍ਰਸ਼ਾਦਿ ਵੀ ਰੱਖ ਦਿੱਤਾ। ਔਰ ਜਿਥੇ ਸੰਗਤਾਂ ਦੇ ਜੋੜੇ ਲੱਥੇ ਹੋਏ ਸੀ, ਉਥੇ ਆ ਕੇ ਖਲੋ ਗਏ। ਔਰ ਕਹਿਣ ਲੱਗੇ, "ਜਥੇਦਾਰ ਜੀ! ਮੈਂ ਨਾਨਕ ਦੀ ਗੱਦੀ ਦਾ ਦਾਸ ਹਾਂ, ਧੰਨ ਗੁਰੂ ਰਾਮਦਾਸ ਜੀ ਦੇ ਚਰਨਾਂ ਦੀ ਮੈਂ ਧੂੜੀ ਹਾਂ। ਮੈਂ ਕੜਾਹ-ਪ੍ਰਸ਼ਾਦਿ ਲੈ ਕੇ ਆਇਆ ਹਾਂ, ਅਰਦਾਸ ਕਰੋ। ਇਤਿਹਾਸ ਸੁਣਨ ਵਾਲਿਓ! ਕਿਤੇ ਇਤਿਹਾਸ ਪੜ੍ਹਿਓ ਉਸ ਵਿਚ ਲਿਖਿਆ ਹੈ ਕਿ ਗੁਰੂ ਅਰਜਨ ਦੇਵ ਸਾਹਿਬ ਜੀ ਨੇ ਅਰਦਾਸੀਏ ਨੂੰ ਜਦੋਂ ਅਰਦਾਸ ਕਰਨ ਲਈ ਕਿਹਾ ਤਾਂ ਨਾਲ ਇਹ ਵੀ ਕਿਹਾ ਕਿ ਅਰਦਾਸ ਵਿਚ ਇਹ ਕਹਿ ਦੇਣਾ ਕਿ ਪ੍ਰਸ਼ਾਦਿ ਲਿਆਉਣ ਵਾਲਿਆ ਤੇਰੀ ਸਿੱਖੀ ਤੋੜ ਚੜ੍ਹ ਜਾਏ। ਮੇਰਾ ਬਾਪੂ ਇਹ ਗੱਲ ਕਹਿੰਦਾ ਹੈ ਕਿ ਜਦੋਂ ਹਜ਼ੂਰ ਨੇ ਇੰਨੀ ਗੱਲ ਕਹੀ ਹੋਵੇਗੀ ਨਾ, ਉਦੋਂ ਹਜ਼ੂਰ ਸਾਹਮਣੇ ਆਪਣੀ ਸਾਰੀ ਜ਼ਿੰਦਗੀ ਦੀ ਰੀਲ ਚੱਲ ਪਈ ਹੋਵੇਗੀ, ਕਿ ਅਜੇ ਮੈਂ ਦੇਗ ਵਿਚ ਬੈਠਣਾ, ਅਜੇ ਮੈਂ ਤੱਤੀ ਤਵੀ ਉੱਤੇ ਬੈਠਣਾ ਹੈ, ਅਜੇ ਮੇਰੇ ਤੇ ਤੱਤੇ ਰੇਤੇ ਪੈਣੇ ਨੇ, ਇਸ ਲਈ ਮੇਰੇ ਸਿਰ 'ਤੇ ਅਜੇ ਬੜੀਆਂ ਜ਼ਿੰਮੇਂਵਾਰੀਆਂ ਨੇ। ਸੋ ਜਥੇਦਾਰ ਜੀ, ਅਰਦਾਸੀਏ ਨੂੰ ਇਹ ਗੱਲ ਕਹੋ ਕਿ ਅਰਦਾਸ ਵਿਚ ਇਹ ਗੱਲ ਜ਼ਰੂਰ ਕਹੇ ਕਿ ਕੜਾਹ-ਪ੍ਰਸ਼ਾਦਿ ਲਿਆਉਣ ਵਾਲਿਆ ਤੇਰੀ ਸਿੱਖੀ ਤੋੜ ਚੜ੍ਹ ਜਾਏ। ਅਰਦਾਸ ਹੋ ਗਈ ਤੇ ਕੜਾਹ-ਪ੍ਰਸ਼ਾਦਿ ਵਰਤਣਾ ਸ਼ੁਰੂ ਹੋ ਗਿਆ। ਫਿਰ ਗੁਰੂ ਸਾਹਿਬ ਨੇ ਆਪਣਾ ਕੰਬਲ ਲਾ ਕੇ ਪਿਛਾਂਹ ਰੱਖ ਦਿੱਤਾ ਤੇ ਸੰਗਤਾਂ ਦੇ ਜੋੜੇ ਸਾਫ ਕਰਨ ਲੱਗ ਪਏ ਤੇ ਆਪਣੇ ਆਪ ਨੂੰ ਕਹਿਣ ਲੱਗੇ ਕਿ ਇਹ ਜੋੜੇ ਆਪਣੀ ਦਾਹੜੀ ਨਾਲ ਸਾਫ਼ ਕਰ, ਤੇਰੀ ਦਾਹੜੀ ਪਵਿੱਤਰ ਹੋ ਜਾਵੇਗੀ। ਗੁਰੂ ਕੇ ਸਿੱਖਾ! ਇਹ ਨਾਵਲ ਨਹੀਂ, ਇਹ ਤਾਂ ਹਕੀਕਤ ਹੈ।

ਗੁਰੂ ਗ੍ਰੰਥ ਸਾਹਿਬ ਪੜ੍ਹਦੇ ਹੋ ਨਾ :

***ਪਖਾ ਫੇਰੀ ਪਾਣੀ ਢੋਵਾ ਹਰਿ ਜਨ ਕੈ ਪੀਸਣੁ ਪੀਸਿ ਕਮਾਵਾ॥***
***ਨਾਨਕ ਕੀ ਪ੍ਰਭ ਪਾਸਿ ਬੇਨੰਤੀ ਤੇਰੇ ਜਨ ਦੇਖਣੁ ਪਾਵਾ ॥***

(ਪੰਨਾ ੭੪੯)

ਇਹ ਕੋਈ ਨਾਵਲ ਨਹੀਂ। ਇਹ ਕੋਈ ਸੰਤ-ਕਥਾ ਨਹੀਂ। ਇਹ ਅਪਾਰ ਬਾਣੀ ਹੈ।

ਹੇ ਮੇਰੇ ਵਾਹਿਗੁਰੂ! ਜੇ ਪਾਣੀ ਪੀਣਾ ਹੋਵੇ ਤੇ ਮੈਂ ਲਿਆਵਾਂ। ਜੇ ਤੁਸੀਂ ਭੋਜਨ ਛਕਣਾ ਹੋਵੇ ਤੇ ਮੈਂ ਚੱਕੀ ਪੀਸਣ ਵਾਸਤੇ ਜਾਵਾਂ। ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਟੱਲ ਬਚਨ ਹੈ :-

***ਚਿਤ ਲਾਗੈ ਚਿਤ ਲਾਗੈ ਪਿਆਰੇ ॥***

ਮੇਰੇ ਮਾਲਿਕ ਨੇ ਮੈਨੂੰ ਗੋਲਾ ਜਾਣ ਕੇ ਖਰੀਦ ਲਿਆ-

***ਮੁਲ ਖਰੀਦੀ ਲਾਲਾ ਗੋਲਾ ਮੇਰਾ ਨਾਉ ਸਭਾਗਾ ॥***

(ਪੰਨਾ ੯੯੧)

ਹਜ਼ੂਰ ਨੇ ਸਿਰ ਨੀਵਾਂ ਕਰ ਕੇ ਮੰਨ ਲਿਆ ਜੋ ਵੀ ਮਾਲਿਕ ਦੀ ਜ਼ਬਾਨੇ-ਪਾਕ ਵਿਚੋਂ ਨਿਕਲਿਆ। ਬੇਦੀ ਪਾਤਸ਼ਾਹ ਨੇ ਆਖਿਆ ਸ੍ਰੀ ਚੰਦਾ! ਸੰਗਤਾਂ ਭੁਖੀਆਂ ਆਈਆਂ ਨੇ। ਸ੍ਰੀ ਚੰਦ ਨੇ ਕਿਹਾ ਕਿ ਮਹਾਰਾਜ, ਫੇਰ ਕੀ ਕਰੀਏ? ਹਜ਼ੂਰ ਕਹਿੰਦੇ ਮੀਂਹ ਵਰ੍ਹਦਾ ਰਿਹਾ ਹੈ ਤੇ ਰਾਸ਼ਨ ਸਾਰਾ ਗਿੱਲਾ ਹੋ ਗਿਆ ਹੈ। ਇਸ ਲਈ ਤੂੰ ਕਿੱਕਰ ਦੇ ਦਰੱਖਤ ਤੇ ਚੜ੍ਹ ਕੇ ਇਸ ਨੂੰ ਜ਼ੋਰ ਨਾਲ ਹਿਲਾ ਤੇ ਸੰਗਤਾਂ ਰੱਜ ਕੇ ਮਠਿਆਈ ਖਾਣ। ਸ੍ਰੀ ਚੰਦ ਹੱਸ ਪਿਆ ਤੇ ਕਹਿਣ ਲੱਗਾ ਸੱਤਰੇ-ਬਹੱਤਰੇ ਹੋ ਗਏ ਹੋ। ਕਦੇ ਕਿੱਕਰ ਤੇ ਵੀ ਮਠਿਆਈ ਹੁੰਦੀ ਹੈ! ਕਿੱਕਰ ਦੇ ਤਾਂ ਫੁੱਲ ਹੁੰਦੇ ਨੇ। ਫਿਰ ਸਾਹਿਬ ਨੇ ਕਿਹਾ ਲਖਮੀ ਚੰਦ ਤੂੰ ਚੜ੍ਹ ਜਾ। ਉਸ ਨੇ ਕਿਹਾ ਕਿ ਭਰਾ ਨੇ ਜੋ ਕਿਹਾ ਹੈ, ਉਹ ਤੁਸੀਂ ਸੁਣਿਆ ਨਹੀਂ। ਤੁਹਾਡੀ ਤਾਂ ਮੱਤ ਮਾਰੀ ਗਈ ਹੈ। ਫਿਰ ਗਰੀਬ-ਨਿਵਾਜ਼ ਮਿੱਠਾ ਜਿਹਾ ਮੁਸਕਰਾ ਕੇ ਕਹਿਣ ਲੱਗੇ ਲਹਿਣਿਆ, ਚੜ੍ਹ ਜਾ ਕਿੱਕਰ 'ਤੇ। ਜਦੋਂ ਲਹਿਣਾ ਕਿੱਕਰ ਤੇ ਚੜ੍ਹਿਆ ਤਾਂ ਸ੍ਰੀ ਚੰਦ ਆ ਗਿਆ ਤੇ ਕਹਿਣ ਲੱਗਾ ਕੀ ਕਰਨ ਲੱਗਾ ਹੈਂ? ਲਹਿਣਾ ਕਹਿੰਦਾ ਕਿੱਕਰ ਤੇ ਚੜ੍ਹਨ ਲੱਗਾ ਹਾਂ ਤੇ ਉਸ ਨੂੰ ਹਿਲਾਵਾਂਗਾ। ਕਿਉਂਕਿ ਇਹ ਮੇਰੇ ਗੁਰੂ ਦਾ ਹੁਕਮ ਹੈ। ਇਹ ਕਰਨ ਨਾਲ ਭਾਵੇਂ ਮਿਠਿਆਈ ਡਿੱਗੇ ਜਾਂ ਨਾ ਡਿੱਗੇ। ਇਹ ਤਾਂ ਮੇਰੇ ਗੁਰੂ ਦਾ ਹੁਕਮ ਹੈ। ਔਰ ਮੈਂ ਇਸ ਨੂੰ ਮੰਨਣਾ

ਹੀ ਹੈ। ਸਿੱਖਾ, ਜੇਕਰ ਤੈਨੂੰ ਹੁਕਮ ਮੰਨਣਾ ਆ ਗਿਆ ਨਾ, ਫਿਰ ਤੇਰੇ ਘਰ ਵਿੱਚ ਕੋਈ ਘਾਟਾ ਨਹੀਂ।

*ਮਹਾ ਭਇਆਨ ਉਦਿਆਨ ਨਗਰ ਕਰਿ ਮਾਨਿਆ ॥*

(ਪੰਨਾ ੭੦੭)

*ਝੂਠ ਸਮਗ੍ਰੀ ਪੇਖਿ ਸਚੁ ਕਰਿ ਜਾਨਿਆ ॥*
*ਕਾਮ ਕ੍ਰੋਧਿ ਅਹੰਕਾਰਿ ਫਿਰਹਿ ਦੇਵਾਨਿਆ ॥*

ਵਾਹਿਗੁਰੂ ਦੇ ਦਰਬਾਰ ਵਿਚ ਤੂੰ ਕਬੂਲ ਹੋ ਜਾਵੇਂਗਾ, ਜੇਕਰ ਤੂੰ ਸੱਚ ਨੂੰ ਜਾਣ ਲਿਆ।

*ਬਿਨੁ ਪੂਰੇ ਗੁਰਦੇਵ ਫਿਰੈ ਸੈਤਾਨਿਆ ॥*

(ਪੰਨਾ ੭੦੮)

*ਜਿਨੀ ਐਸਾ ਹਰਿ ਨਾਮੁ ਨ ਚੇਤਿਓ*
*ਸੇ ਕਾਹੇ ਜਗਿ ਆਏ ਰਾਮ ਰਾਜੇ ॥*
*ਇਹੁ ਮਾਣਸ ਜਨਮੁ ਦੁਲੰਭੁ ਹੈ*
*ਨਾਮ ਬਿਨਾ ਬਿਰਥਾ ਸਭੁ ਜਾਏ ॥*



(ਪੰਨਾ ੪੫੦)

ਜਿੰਨੇ ਵੀ ਗੁਰੂ ਕੇ ਸਿੱਖ ਬੈਠੇ ਹੋ, ਸਾਰੇ ਹੀ ਇਸ ਗੱਲ ਤੋਂ ਮੁਤਫ਼ਿਕ ਹੋ ਜਾਵੋ ਕਿ ਕਿਸੇ ਢਾਡੀ ਨੂੰ ਢਾਡੀ ਨਾਲ ਨਹੀਂ ਤੋਲਿਆ ਜਾ ਸਕਦਾ। ਕਿਸੇ ਗਿਆਨੀ ਨੂੰ ਗਿਆਨੀ ਨਾਲ ਨਹੀਂ ਤੋਲਿਆ ਜਾ ਸਕਦਾ ਤੇ ਕਿਸੇ ਰਾਗੀ ਨੂੰ ਰਾਗੀ ਨਾਲ ਨਹੀਂ ਤੋਲਿਆ ਜਾ ਸਕਦਾ, ਅਰਥਾਤ ਕਿ ਇਕ ਦੂਜੇ ਵਰਗਾ ਕੋਈ ਬਣ ਨਹੀਂ ਸਕਦਾ।

*'ਬਸੰਤ ਫਿਰ ਗਲ ਕਹੀਐ'*

ਇਸ ਵਿਚ ਦੋ ਵੇਰਾਂ ਪਾਠ ਆਇਆ ਹੈ ਫਿਰੈ। ਇਕ ਵਾਰੀ 'ਫ' ਨੂੰ ਸਿਆਰੀ 'ਰ' ਤੇ ਅੱਗੇ ਹ = ਫਿਰਹ। ਔਰ ਇਕ ਵੇਰਾਂ ਆਇਆ ਹੈ 'ਫ' ਨੂੰ ਸਿਆਰੀ ਤੇ 'ਰ' ਨੂੰ ਦੁਲਾਵਾਂ = ਫਿਰੈ। ਇਸ ਤੋਂ ਜ਼ਾਹਿਰ ਇਹ ਹੁੰਦਾ ਹੈ ਕਿ ਰਾਗੀ ਇਹ ਵਿਖੇਵਾ ਨਹੀਂ ਕਰ ਸਕੇਗਾ, ਢਾਡੀ ਇਹ ਵਿਖੇਵਾ ਨਹੀਂ ਕਰ ਸਕੇਗਾ। ਇਸ ਦਾ ਵਿਖੇਵਾ ਤਾਂ ਗਿਆਨੀ ਹੀ ਕਰ ਸਕੇਗਾ।

ਮੈਂ ਜਦੋਂ ਸਿੱਖਾਂ ਦੀ ਜ਼ਬਾਨੋਂ ਸਵਰਗ-ਸਵਰਗ ਸੁਣਨਾ ਹਾਂ ਤਾਂ ਮੈਂ ਹੈਰਾਨ ਹੋ ਜਾਂਦਾ ਹਾਂ ਕਿ ਇਨ੍ਹਾਂ "ਗੁਰੂ ਗ੍ਰੰਥ ਸਾਹਿਬ ਜੀ" ਮਹਾਰਾਜ ਦਾ ਪਾਠ ਨਹੀਂ

ਸੁਣਿਆ ! ਬਲਕਿ ਗੁਰੂ ਜੀ ਤਾਂ ਇਹ ਗੱਲ ਕਹਿੰਦੇ ਨੇ :

***"ਕਵਨੁ ਨਰਕੁ ਕਿਆ ਸੁਰਗੁ ਬਿਚਾਰਾ"***

*(ਪੰਨਾ ੯੬੯)*

ਸੰਤ ਨੂੰ ਨਾ ਸਵਰਗਾਂ ਦੀ ਇੱਛਾ ਹੈ ਤੇ ਨਾ ਨਰਕਾਂ ਦਾ ਡਰ ਹੈ। ਔਰ ਜਿਨ੍ਹਾਂ ਨੂੰ ਰੱਬ ਮਿਲ ਗਿਆ ਨਾ ਉਹ ਫਿਰ ਵਾਹਿਗੁਰੂ ਦੀ ਕ੍ਰਿਪਾ ਨਾਲ ਕਿਸੇ ਦੀ ਮੁਥਾਜੀ ਕਰਦੇ ਹੀ ਨਹੀਂ। ਲੇਕਿਨ ਆਮ ਲੋਕੀਂ ਸਵਰਗਾਂ ਦੀ ਬੜੀ ਖ੍ਵਾਹਿਸ਼ ਰੱਖਦੇ ਹਨ। ਪੁੰਨ ਕਰਦਾ-ਕਰਦਾ ਭਾਵੇਂ ਸਵਰਗ ਲੋਕ ਵਿਚ ਤੂੰ ਚਲਿਆ ਜਾਵੇਂ। ਲੇਕਿਨ ਜੇਕਰ ਤੈਨੂੰ ਸਤਿਨਾਮ-ਵਾਹਿਗੁਰੂ ਭੁੱਲ ਗਿਆ ਨਾ ਤਾਂ ਤੂੰ ਕਿਸੇ ਵੀ ਚੀਜ਼ ਦੀ ਪ੍ਰਾਪਤੀ ਨਹੀਂ ਕਰ ਸਕਦਾ। ਭਾਵੇਂ ਉਹ ਦੁਨਿਆਵੀ ਵਸਤੂ ਹੋਵੇ, ਭਾਵੇਂ ਉਹ ਗੁਰੂ ਘਰ ਦੀ ਹੀ ਕੋਈ ਵਸਤੂ ਕਿਉਂ ਨਾ ਹੋਵੇ ? ਇਸ ਲਈ ਐ ਮਨੁੱਖਾ ! ਤੂੰ ਆਪਣੀਆਂ ਖ੍ਵਾਹਿਸ਼ਾਂ ਨੂੰ ਖ਼ਤਮ ਕਰਕੇ ਉਸ ਰਸਤੇ 'ਤੇ ਚਲਣਾ ਸ਼ੁਰੂ ਕਰ, ਜਿਥੇ ਤੈਨੂੰ ਵਾਹਿਗੁਰੂ ਪਤੀ ਪਰਮੇਸ਼ਰ ਦੀ ਪ੍ਰਾਪਤੀ ਹੋਵੇ। ਔਰ ਇਹ ਸਭ ਚੀਜ਼ਾਂ ਦੀ ਪ੍ਰਾਪਤੀ ਤੈਨੂੰ ਉਦੋਂ ਹੀ ਹੋ ਸਕਦੀ ਹੈ ਜੇਕਰ ਵਾਹਿਗੁਰੂ ਦੀ ਤੇਰੇ 'ਤੇ ਰਹਿਮਤ ਹੋਵੇ, ਬਖ਼ਸ਼ਿਸ਼ ਹੋਵੇ। ਫਿਰ ਤੈਨੂੰ ਕਿਸੇ ਵੀ ਚੀਜ਼ ਦੀ ਲੋੜ ਮਹਿਸੂਸ ਨਹੀਂ ਹੋਵੇਗੀ। ਅਰਥਾਤ ਨਾ ਸਵਰਗਾਂ ਦੀ ਖ੍ਵਾਹਿਸ਼ ਤੇ ਨਾ ਹੀ ਨਰਕਾਂ ਦਾ ਡਰ ਔਰ ਆਪਣੀ ਜੀਵਨ ਦੀ ਗੱਡੀ ਨੂੰ ਕਿਸੇ ਇਕ ਜਗ੍ਹਾ ਤੇ ਟਿਕਾਅ। ਕਿਸੇ ਇਕ ਨੂੰ ਆਪਣੇ ਅੰਦਰ ਵਸਾਅ ਤਾਂਕਿ ਤੇਰਾ ਬੇੜਾ ਭਵਸਾਗਰ ਤੋਂ ਪਾਰ ਹੋ ਜਾਵੇ। ਔਰ ਤੈਨੂੰ ਲੋਕ ਤੇ ਪਰਲੋਕ ਦੇ ਸੁੱਖਾਂ ਦੀ ਪ੍ਰਾਪਤੀ ਹੋ ਜਾਵੇ।

# ਅਲੌਕਿਕ ਚੀਜ਼ ਕਿਹੜੀ ਹੈ ?

***ਭੂਲੇ ਮਾਰਗੁ ਜਿਨਹਿ ਬਤਾਇਆ ॥***
***ਐਸਾ ਗੁਰੁ ਵਡਭਾਗੀ ਪਾਇਆ ॥੧॥***
***ਸਿਮਰਿ ਮਨਾ ਰਾਮ ਨਾਮੁ ਚਿਤਾਰੇ ॥***
***ਬਸਿ ਰਹੇ ਹਿਰਦੈ ਗੁਰ ਚਰਨ ਪਿਆਰੇ ॥੧॥***

*(ਪੰਨਾ ੮੦੩)*

ਇਨ੍ਹਾਂ ਪੰਕਤੀਆਂ ਦੇ ਅਰਥ ਦਸ ਕੇ ਗੁਰਦੇਵ ਜੀ ਸਾਨੂੰ ਸਮਝਾ ਰਹੇ ਹਨ ਕਿ ਹੇ ਮਨਾ! ਵਿਆਪਕ ਰਾਮ ਨੂੰ ਸਿਮਰ, ਰਸੇ ਹੋਏ ਨੂੰ ਸਿਮਰ ।

***ਸਰਬ ਬਿਆਪੀ ਰਾਮ ਸੰਗਿ ਰਚਨ ॥***

*(ਪੰਨਾ ੨੯੪)*



ਇਸ ਤੋਂ ਭਾਵ ਹੈ ਕਿ ਜਿਹੜਾ ਸਰਬ-ਵਿਆਪੀ ਹੈ ਨਾ, ਉਸ ਨਾਲ ਰਚ-ਮਿਚ ਜਾਣਾ, ਇਹ ਪਰਮ ਪਦਮ ਹੈ ਸਾਡਾ । ਉਸ ਨਾਲ ਵਰਤਣਾ ਛੱਡ ਦਿਤਾ ਤੇ ਕੁਕਰਮਾਂ ਵਿੱਚ ਪੈ ਗਏ ।

***ਕਾਮਿ ਕ੍ਰੋਧਿ ਲੋਭਿ ਮੋਹਿ ਮਨੁ ਲੀਨਾ ॥***

ਇਨ੍ਹਾਂ ਪੰਕਤੀਆਂ ਵਿਚ ਮਨ ਦੀ ਵਿਵਸਥਾ ਬਿਆਨ ਕੀਤੀ ਹੈ ਕਿ ਕਾਮ ਨੇ, ਕ੍ਰੋਧ ਨੇ, ਲੋਭ ਨੇ ਸਾਡਾ ਮਨ ਖੋਹ ਲਿਆ । ਅਰਥਾਤ ਸਾਨੂੰ ਆਪਣੇ ਜਾਲ ਵਿਚ ਫਸਾ ਲਿਆ । ਲੇਕਿਨ :

***ਬੰਧਨ ਕਾਟਿ ਮੁਕਤਿ ਗੁਰਿ ਕੀਨਾ ॥ ੨ ॥***

*(ਪੰਨਾ ੮੦੪)*

ਇਸ ਦੇ ਅਰਥ ਹਨ ਕਿ ਪੂਰੇ ਗੁਰੁ ਨੇ ਸਾਡੇ ਬੰਧਨ ਕੱਟ ਦਿੱਤੇ ਤੇ ਸਾਨੂੰ ਮੁਕਤੀ ਦਾ ਰਸਤਾ ਦੱਸ ਦਿੱਤਾ :

***ਗਜ ਮ੍ਰਿਗ ਮੀਨ ਪਤੰਗ ਅਲਿ***
***ਇੱਕਤ ਇੱਕਤ ਰੋਗ ਪਚੰਦੇ ।***

ਗਜ ਤੋਂ ਭਾਵ ਹੈ 'ਹਾਥੀ' ਤੇ ਉਹ ਜਾਣਦਾ ਹੈ ਕਿ ਉਸ ਨੂੰ ਇਕੋ ਕਾਮ ਦਾ ਹੀ ਰੋਗ ਹੈ । ਮਿਰਗ ਤੋਂ ਭਾਵ ਹੈ 'ਹਿਰਨ' ਔਰ ਉਸ ਨੂੰ ਵੀ ਇਕੋ ਕੰਨਾਂ

ਦਾ ਹੀ ਰੋਗ ਹੈ, ਸ਼ਬਦ ਸੁਣਨ ਦਾ ਰੋਗ ਹੈ ਔਰ ਇਹ ਇਕੋ ਹੀ ਰੋਗ ਉਸ ਦੀ ਜਾਨ ਲੈ ਲੈਂਦਾ ਹੈ। 'ਮੀਨ' ਤੋਂ ਭਾਵ ਹੈ ਮੱਛੀ ਔਰ ਉਸ ਨੂੰ ਇਕੋ ਹੀ ਰੋਗ ਹੈ ਜ਼ਬਾਨ ਦਾ ਚਸਕਾ। ਇਹ ਇਕੋ ਰੋਗ ਉਸ ਦੀ ਜਾਨ ਲੈ ਲੈਂਦਾ ਹੈ। ਪਤੰਗ ਤੋਂ ਭਾਵ ਹੈ 'ਪਰਵਾਨਾ' ਤੇ ਉਸ ਨੂੰ ਇਕੋ ਹੀ ਰੋਗ ਹੈ ਅੱਖਾਂ ਨਾਲ ਰੂਪ ਵੇਖਣਾ। ਲੇਕਿਨ ਸਮੇਂ ਤੇ ਆ ਕੇ ਉਹ ਵੀ ਸੜ ਜਾਂਦਾ ਹੈ। ਅੱਲ ਤੋਂ ਭਾਵ ਹੈ 'ਭੌਰਾ' ਤੇ ਉਹ ਜਾਣਦਾ ਹੈ ਕਿ ਉਸ ਨੂੰ ਇਕੋ ਹੀ ਰੋਗ ਹੈ ਸੁਗੰਧੀ ਲੈਣ ਦਾ। ਲੇਕਿਨ :

**ਮਾਨਸ ਦੇਹੀ ਪੰਜ ਰੋਗ**

ਅਰਥਾਤ ਕਿ ਮਨੁੱਖ ਇਕੱਲੇ ਨੂੰ ਹੀ ਇਹ ਪੰਜ ਰੋਗ ਲੱਗੇ ਹੋਏ ਨੇ।

***ਪੰਜੇ ਦੂਤ ਕੁਸੂਤ ਕਰੰਦੇ।***
***ਆਸਾ ਮਨਸਾ ਡਾਇਣੀ***
***ਹਰਖ ਸੋਗ ਬਹੁ ਰੋਗ ਵਧੰਦੇ।***
***ਮਨਮੁਖ ਦੂਜੈ ਭਾਇ ਲਗਿ***
***ਭੰਬਲਭੂਸੇ ਖਾਇ ਭਵੰਦੇ।***
***ਸਤਿਗੁਰ ਸੱਚਾ ਪਾਤਿਸ਼ਾਹ***
***ਗੁਰਮੁਖ ਗਾਡੀ ਰਾਹ ਚਲੰਦੇ।***

*(ਭਾਈ ਗੁਰਦਾਸ, ਵਾਰ ੫/੨੦)*

ਇਸ ਤੋਂ ਇਹ ਨਤੀਜਾ ਨਿਕਲਦਾ ਹੈ ਕਿ ਜਿਹੜਾ ਮਨਮੁੱਖ ਇਨਸਾਨ ਹੈ, ਉਹ ਦੂਜੇ ਰਸਤੇ ਤੇ ਤੁਰਿਆ ਹੋਇਆ ਹੈ। ਅਗਿਆਨ ਦੇ ਰਸਤੇ ਤੇ ਤੁਰਿਆ ਹੋਇਆ ਹੈ। ਔਰ ਜਿਨ੍ਹਾਂ ਉਤੇ ਸਤਿਗੁਰੂ ਦੀ ਬਖਸ਼ਿਸ਼ ਹੋ ਗਈ, ਸਤਿਗੁਰੂ ਦੀ ਦਇਆ ਹੋ ਗਈ ਤੇ ਜਿਸ ਨੂੰ ਗੁਰੂ ਕਾ ਭਾਣਾ ਮਿੱਠਾ ਲੱਗਣ ਲੱਗ ਪਿਆ, ਉਹ ਫਿਰ ਗੁਰੂ ਦੇ ਦੱਸੇ ਹੋਏ ਮਾਰਗ ਤੇ ਤੁਰਨ ਲੱਗ ਪਏ। ਔਰ ਬਾਕੀ ਦੇ ਸਾਰੇ ਰਸਤੇ ਛੱਡ ਦਿਤੇ। ਭਾਈ ਗੁਰਦਾਸ ਜੀ ਇਕ ਬਚਨ ਲਿਖਦੇ ਹਨ ਕਿ :

***ਜੈਸੇ ਬਛੁਰਾ ਬਿਛੁਰ***

ਜਿਵੇਂ ਕੋਈ ਵੱਛਾ ਆਪਣੀ ਮਾਂ ਦੇ ਭੁਲੇਖੇ ਕਿਸੇ ਦੂਜੀ ਗਾਂਈਂ ਦੇ ਥਣਾਂ ਨੂੰ ਮੂੰਹ ਮਾਰੇ ਤਾਂ ਉਹ ਗਾਂਈਂ ਉਸ ਨੂੰ ਦੁੱਧ ਨਹੀਂ ਪੀਣ ਦਿੰਦੀ। ਔਰ ਲੱਤਾਂ ਮਾਰ-ਮਾਰ ਕੇ ਉਸ ਦੇ ਦੰਦ ਭੰਨ ਦਿੰਦੀ ਹੈ। ਬਿਗਾਨੇ ਵੱਛੇ ਨੂੰ ਗਾਂਈਂ ਦੁੱਧ ਹੀ ਨਹੀਂ ਪੀਣ ਦਿੰਦੀ। ਕਿਉਂਕਿ ਇਹ ਉਸ ਦਾ ਹੱਕ ਨਹੀਂ ਤੇ ਉਹ ਵੱਛਾ

ਵੀ ਤੇ ਉਸਦਾ ਪੁੱਤਰ ਨਹੀਂ।

ਇਸੇ ਤਰ੍ਹਾਂ ਜੇਕਰ ਹੰਸ ਮਾਨ-ਸਰੋਵਰ ਨੂੰ ਛੱਡ ਕੇ ਕਿਸੇ ਦੂਜੇ ਛੱਪੜ ਤੇ ਜਾ ਕੇ ਬੈਠ ਜਾਏ ਤਾਂ ਉਸ ਨੂੰ ਉਸਦੀ ਖੁਰਾਕ ਨਹੀਂ ਲੱਭ ਸਕਦੀ। ਕਿਉਂਕਿ ਹੰਸ ਦੀ ਖੁਰਾਕ ਹੈ 'ਮੋਤੀ' ਤੇ ਉਹ ਉਸ ਨੂੰ ਕਿਸੇ ਛੱਪੜੀ ਵਿਚੋਂ ਨਹੀਂ ਲੱਭਣੇ, ਬਲਕਿ ਮਾਨ-ਸਰੋਵਰ ਵਿਚੋਂ ਹੀ ਲੱਭਣੇ ਹਨ। ਸੋ ਗੁਰੂ ਕੇ ਸਿੱਖਾ! ਗਿਆਨ ਦਾ ਹੀਰਾ ਤੈਨੂੰ ਬਾਬੇ ਨਾਨਕ ਦੇ ਦਰਬਾਰ ਵਿਚੋਂ ਹੀ ਮਿਲਣਾ ਹੈ। ਇਹ ਤੈਨੂੰ ਕਿਸੇ ਛੱਪੜੀ ਵਿਚੋਂ ਨਹੀਂ ਮਿਲਣਾ।

***ਹੋਤ ਮਾਨੁ ਭੰਗੁ ਮਹਿਮਾ ਨ ਕਾਹੂ ਬਾਤ ਕੀ ॥***

..................................................

***ਤੈਸੇ ਗੁਰਸਿਖ, ਆਨ ਦੇਵ ਕੀ ਸਰਨਿ ਜਾਹਿ***

ਇਸ ਦੇ ਅਰਥ ਹਨ ਕਿ ਹੋਵੇ ਗੁਰੂ ਨਾਨਕ ਦਾ ਸਿੱਖ ਤੇ ਛੱਡ ਕੇ ਗੁਰੂ ਨਾਨਕ ਨੂੰ ਕਿਸੇ ਹੋਰ ਫਕੀਰ, ਦੇਵੀ ਜਾਂ ਦੇਵਤੇ ਦੀ ਸ਼ਰਨ ਚਲਾ ਜਾਵੇ ਤਾਂ ਭਾਈ ਗੁਰਦਾਸ ਜੀ ਕਹਿੰਦੇ ਨੇ ਉਹ ਫਿਰ ਨਰਕ ਵਿਚ ਪੈਣ ਤੋਂ ਬਚ ਨਹੀਂ ਸਕਦਾ ਔਰ—



***ਰਹਿਓ ਨ ਪਰਤ ਰਾਖਿ ਸਕਤ ਨ ਪਾਤਕੀ ॥੪੪੧॥***

ਔਰ ਐਸੇ ਪਾਪੀ, ਹਤਿਆਰੇ ਨੂੰ ਕੋਈ ਵੀ ਦੇਵੀ, ਦੇਵਤਾ ਨਰਕ ਤੋਂ ਬਚਾ ਹੀ ਨਹੀਂ ਸਕਦਾ, ਜਿਸ ਨੇ ਗੁਰੂ ਨਾਨਕ ਦਾ ਦਰ ਛੱਡ ਦਿੱਤਾ। ਕਿਉਂਕਿ ਐਸਾ ਪੂਰਾ ਗੁਰੂ ਵੱਡੇ ਭਾਗਾਂ ਨਾਲ ਮਿਲਦਾ ਹੈ।

***ਗੁਰੁ ਪੂਰਾ ਭੇਟਿਓ ਵਡਭਾਗੀ***
***ਮਨਹਿ ਭਇਆ ਪਰਗਾਸਾ ॥***
***ਕੋਇ ਨ ਪਹੁਚਨਹਾਰਾ ਦੂਜਾ***
***ਅਪੁਨੇ ਸਾਹਿਬ ਕਾ ਭਰਵਾਸਾ ॥੧॥***

*(ਪੰਨਾ ੬੦੯)*

ਗੁਰੂ ਦੀ ਕ੍ਰਿਪਾ ਨਾਲ ਯਕੀਨ ਹੋ ਗਿਆ ਉਸਨੂੰ ਕਿ ਮੇਰੇ ਸਾਹਿਬ ਵਰਗਾ ਹੋਰ ਕੋਈ ਹੋ ਨਹੀਂ ਸਕਦਾ ਤੇ ਹੋਰ ਕੋਈ ਉਸ ਤੱਕ ਪਹੁੰਚ ਵੀ ਨਹੀਂ ਸਕਦਾ। ਔਰ ਉਸ ਨੂੰ ਯਕੀਨ ਹੋ ਜਾਂਦਾ ਹੈ ਕਿ—

***ਅੰਤਰਜਾਮੀ ਕਰਣੈਹਾਰਾ***
***ਸੋਈ ਖਸਮੁ ਹਮਾਰਾ ॥***

ਹੁਣ ਅਸੀਂ ਗੁਰੂ ਦੀ ਕ੍ਰਿਪਾ ਨਾਲ ਨਿਰਭਉ ਹੋ ਗਏ ਹਾਂ। ਸਾਨੂੰ ਹੁਣ ਕਿਸੇ ਵੀ ਚੀਜ਼ ਦਾ ਡਰ ਨਹੀਂ। ਨਾ ਸਾਨੂੰ ਜੰਮਣ ਦਾ ਡਰ ਹੈ ਤੇ ਨਾ ਸਾਨੂੰ ਮਰਨ ਦਾ। ਨਾ ਹੀ ਕੋਈ ਚੋਰ-ਡਾਕੂ ਦਾ ਡਰ ਹੈ।

*ਨਿਰਭਉ ਭਏ ਗੁਰ ਚਰਣੀ ਲਾਗੇ*
*ਇਕ ਰਾਮ ਨਾਮ ਅਧਾਰਾ ॥੨॥*

(ਪੰਨਾ ੬੦੯)

ਪੂਰੇ ਗੁਰੂ ਦੀ ਕ੍ਰਿਪਾ ਨਾਲ ਸਾਨੂੰ ਆਸਰਾ ਮਿਲ ਗਿਆ ਹੈ ਸਤਿਨਾਮ-ਵਾਹਿਗੁਰੂ ਦਾ। ਸਾਡੀ ਟੇਕ ਬਣ ਗਿਆ ਹੈ "ਸਤਿਨਾਮ-ਵਾਹਿਗੁਰੂ"।

## ਸਫਲ ਦਰਸਨੁ

ਉਸ ਵਾਹਿਗੁਰੂ ਦਾ ਦਰਸ਼ਨ ਬੜਾ ਪਵਿੱਤਰ ਹੈ। ਔਰ ਜੋ ਜੀਵ ਚੰਗੇ-ਮੰਦੇ ਕਰਮ ਕਰਦਾ ਹੈ, ਉਸ ਦਾ ਫਲ ਉਸਨੂੰ ਲਾਜ਼ਮੀ ਭੁਗਤਣਾ ਪੈਣਾ ਹੈ। ਕਿਉਂਕਿ ਕਰਮ ਛੱਡਦੇ ਨਹੀਂ। ਇਸ ਲਈ ਕਰਮ ਚੰਗੇ ਕਰਨੇ ਚਾਹੀਦੇ ਨੇ।

ਇਸ ਲਈ ਜਿੰਨਾ ਚਿਰ ਆਤਮਾ ਦਾ ਗਿਆਨ ਨਹੀਂ ਹੁੰਦਾ, ਉਨਾ ਚਿਰ ਮੁਕਤੀ ਨਹੀਂ ਹੋ ਸਕਦੀ। ਭਾਵੇਂ ਤੂੰ ਚੌਥੀ ਵਾਰ ਹੀ ਕਿਉਂ ਨਾ ਕੀਰਤਨ ਕਰਵਾਇਆ ਹੋਵੇ। ਮੈਂ ਪੁੱਛਿਆ, "ਜਿਹੜੀ ਆਤਮਾ ਪ੍ਰਮਾਤਮਾ ਵਿਚ ਲੀਨ ਹੁੰਦੀ ਹੈ, ਕੀ ਉਸ ਦੇ ਦਰਸ਼ਨ ਹੋ ਸਕਦੇ ਨੇ ? ਤਾਂ ਜੈਰਾਮ ਜੀ ਕਹਿਣ ਲੱਗੇ ਕਿ ਵਾਹਿਗੁਰੂ ਨੂੰ ਦੇਖਿਆ ਨਹੀਂ ਜਾ ਸਕਦਾ, ਕੇਵਲ ਆਪਣੀ ਬੁੱਧੀ ਨਾਲ ਅਨੁਭਵ ਕੀਤਾ ਜਾ ਸਕਦਾ ਹੈ। ਔਰ ਜੇਕਰ ਤੂੰ ਸੱਚਾ ਇਨਸਾਨ ਬਣਨਾ ਹੈ ਤਾਂ ਇਬਾਦਤ ਕਰ।

ਜਿਹੜੀ ਜ਼ਿੰਦਗੀ 'ਬੰਦਗੀ' ਤੋਂ ਬਿਨਾਂ ਹੈ, ਉਹ ਕਾਬਲੇ ਲਾਹਨਤ ਹੈ। ਉਹ ਤਾਂ ਸ਼ਰਮਿੰਦਗੀ ਦਾ ਦਾਮ ਹੈ। ਮੈਂ ਪੁਛਿਆ ਜਿਸ ਨੂੰ ਅਸੀਂ ਆਪਣੇ ਦਿਲ ਵਿਚ ਵਸਾਉਣਾ ਹੈ ਤਾਂ ਕੀ ਉਸ ਦੇ ਦਰਸ਼ਨ ਹੋ ਸਕਦੇ ਨੇ ? ਤਾਂ ਕਾਜ਼ੀ ਸਾਹਿਬ ਨੇ ਜਵਾਬ ਦਿੱਤਾ ਕਿ ਵੋਹ ਨਜ਼ਰ ਨਹੀਂ ਆਏਗਾ। ਵੋਹ ਤੋ ਕੇਵਲ ਆਪਨੀ ਅਕਲ ਸੇ ਮਹਿਸੂਸ ਕੀਆ ਜਾ ਸਕਤਾ ਹੈ—

*ਅਤਿ ਪ੍ਰੀਤਮ ਮਨ ਮੋਹਨਾ ਘਟ ਸੋਹਨਾ*
*ਪ੍ਰਾਨ ਅਧਾਰਾ ਰਾਮ ॥*
*ਸੁੰਦਰ ਸੋਭਾ ਲਾਲ ਗੋਪਾਲ*
*ਦਇਆਲ ਕੀ ਅਪਰ ਅਪਾਰਾ ਰਾਮ ॥*

***ਗੋਪਾਲ ਦਇਆਲ ਗੋਬਿੰਦ ਲਾਲਨ***
***ਮਿਲਹੁ ਕੰਤ ਨਿਮਾਣੀਆ ॥***
***ਨੈਨ ਤਰਸਨ ਦਰਸ ਪਰਸਨ***
***ਨਹ ਨੀਦ ਰੈਣਿ ਵਿਹਾਣੀਆ ॥***

*(ਪੰਨਾ ੫੪੨)*

ਦੁਨੀਆਂ ਵਿਚ ਇਕ 'ਗੁਰੂ ਗ੍ਰੰਥ ਸਾਹਿਬ' ਜੀ ਹਨ, ਜਿਹੜੇ ਇਸ ਗੱਲ ਦਾ ਦਾਅਵਾ ਕਰਦੇ ਹਨ ਕਿ ਦੁਨੀਆ ਦੇ ਵਿਚ ਇਹ ਗੱਲ ਹੈ :

***ਜਬ ਦੇਖਾ ਤਬ ਗਾਵਾ ॥***

*(ਪੰਨਾ ੬੫੬)*

***ਜੈਸੀ ਭੂਖ ਤੈਸੀ ਕਾ ਪੂਰਕੁ***
***ਸਗਲ ਘਟਾ ਕਾ ਸੁਆਮੀ ॥***
***ਨਾਨਕ ਪਿਆਸ ਲਗੀ ਦਰਸਨ ਕੀ***
***ਪ੍ਰਭੁ ਮਿਲਿਆ ਅੰਤਰਜਾਮੀ ॥੪॥੫॥੧੬॥***



*(ਪੰਨਾ ੬੧੩)*

***ਜਬ ਦੇਖਾ ਤਬ ਗਾਵਾ ॥***

*(ਪੰਨਾ ੬੫੬)*

***ਬਹੁਤ ਜਨਮ ਬਿਛੁਰੇ ਥੇ ਮਾਧਉ ਇਹੁ ਜਨਮੁ ਤੁਮ੍ਹਾਰੇ ਲੇਖੇ ॥***
***ਮਾਧਉ ਇਹੁ ਜਨਮੁ ਤੁਮ੍ਹਾਰੇ ਲੇਖੇ ॥***

*(ਪੰਨਾ ੬੯੪)*

"ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ" ਤੱਤ ਗਿਆਨ ਨਾਲ ਸਾਨੂੰ ਬਖਸ਼ਦੇ ਨੇ ਕਿ ਵਾਹਿਗੁਰੂ ਦੇ ਦਰਸ਼ਨ ਹੋ ਸਕਦੇ ਨੇ। ਲੇਕਿਨ ਉਸ ਨਾਲ ਕਾਫ਼ੀ ਸਿਦਕ ਹੋਣਾ ਵੀ ਜ਼ਰੂਰੀ ਹੈ। ਦੁੱਧ ਪਾ ਲਿਆ ਕਟੋਰੇ ਵਿਚ ਤੇ ਬੈਠ ਕੇ ਚੌਂਕੜਾ ਮਾਰ ਕੇ ਤੇ ਕਹਿਣ ਲੱਗੇ ਮਹਾਰਾਜ ਤੁਹਾਡੇ ਨਾਲ ਪਾ ਲਈ ਏ ਦੋਸਤੀ ਤੇ ਤੇਰੇ ਨਾਲ ਵੰਡ ਲਿਆ ਹੈ ਮਿਤਰਤਾ ਧਨ, ਪਰ ਵਾਹਿਗੁਰੂ ਤੂੰ ਤਾਂ ਵੀ ਸਾਨੂੰ ਦਰਸ਼ਨ ਨਹੀਂ ਦਿੰਦਾ। ਚਲ ਅਗਰ ਮੁਕਾਬਲਾ ਹੀ ਕਰਨਾ ਏ ਤੇ ਫਿਰ ਮੁਕਾਬਲਾ ਹੀ ਸਹੀ। ਜਿੰਨਾ ਚਿਰ ਤੂੰ ਦਰਸ਼ਨ ਨਹੀਂ ਦਿੰਦਾ, ਜਿੰਨਾ ਚਿਰ ਤੂੰ ਦੁੱਧ ਦਾ ਪਿਆਲਾ ਨਹੀਂ ਪੀਂਦਾ ਉਨਾ ਚਿਰ ਮੈਂ ਵੀ ਨਹੀਂ ਪੀਣਾ। ਭਾਵੇਂ ਮੈਂ ਮਰ ਹੀ ਕਿਉਂ ਨਾ ਜਾਵਾਂ।

ਸਿੱਖ ਧਰਮ 'ਸਿਦਕ' ਦਾ ਧਰਮ ਹੈ। ਜੇਕਰ ਤੈਨੂੰ ਨੇਕ ਬੰਦਿਆਂ ਦੀ

ਸੁਸਾਇਟੀ ਮਿਲ ਗਈ ਹੈ। ਜੇਕਰ ਤੈਨੂੰ ਰੱਬ ਦੇ ਪਿਆਰਿਆਂ ਦੀ ਸੁਸਾਇਟੀ ਮਿਲ ਗਈ ਹੈ ਤਾਂ ਮਿੱਤਰਾ! ਇਹ ਸਮਝੀਂ ਕਿ ਤੈਨੂੰ ਉਹ ਦੌਲਤ ਮਿਲ ਗਈ ਹੈ, ਜਿਹੜੀ ਕਦੇ ਨਾਸ਼ ਹੀ ਨਹੀਂ ਹੋ ਸਕਦੀ। ਇਸ ਲਈ ਨੇਕ ਬੰਦਿਆਂ ਦੀਆਂ ਆਦਤਾਂ ਗ੍ਰਹਿਣ ਕਰ।

ਮੇਰੇ ਗੁਰੂ ਨੇ ਮੈਨੂੰ ਆਪਣੇ ਕੰਠ ਨਾਲ ਲਗਾ ਕੇ ਰੱਖਿਆ ਹੈ। ਗੁਰੂ ਦੀ ਸੇਵਾ ਕਰਕੇ ਮੈਨੂੰ ਗਿਆਨ ਦੀ ਪ੍ਰਾਪਤੀ ਹੋਈ ਹੈ। ਜਿਸ ਤਰ੍ਹਾਂ ਮਾਂ ਆਪਣੇ ਬੱਚੇ ਨੂੰ ਹਰ ਮੁਸੀਬਤ ਤੋਂ ਬਚਾਅ ਕੇ ਰੱਖਦੀ ਹੈ, ਉਸੇ ਤਰ੍ਹਾਂ ਵਾਹਿਗੁਰੂ ਵੀ ਆਪਣੇ ਪਿਆਰਿਆਂ ਨੂੰ ਹਰ ਮੁਸੀਬਤ ਤੋਂ ਬਚਾਅ ਕੇ ਰੱਖਦਾ ਹੈ।

ਸਾਹਿਬ "ਸ੍ਰੀ ਗੁਰੂ ਅੰਗਦ ਦੇਵ ਜੀ" ਮਹਾਰਾਜ ਦੇ ਵੇਲੇ ਇਕ ਪੰਡਤ ਹੋਇਆ ਹੈ। ਉਸ ਦਾ ਨਾਮ ਸੀ ਜੋਤ ਰਾਮ। ਛੇ ਸ਼ਾਸਤਰ ਇਤਿਹਾਸ ਵਿਚ ਆਉਂਦੇ ਨੇ ਤੇ ਉਸ ਨੂੰ ਜ਼ਬਾਨੀ ਇਹ ਸਾਰੇ ਯਾਦ ਹਨ। ਲੇਕਿਨ ਜੋਤ ਰਾਮ ਵਿਚ ਇਕ ਰੋਗ ਸੀ। ਅਗਰ ਉਹ ਕਿਸੇ ਦੂਜੇ ਆਦਮੀ ਦਾ ਪਰਛਾਵਾਂ ਵੀ ਵੇਖ ਲੈਂਦਾ ਸੀ ਤਾਂ ਸਮੇਤ ਕੱਪੜੇ ਨਹਾਉਣ ਚਲਾ ਜਾਂਦਾ ਸੀ ਤੇ ਕਹਿਣ ਲੱਗਦਾ ਸੀ ਮੇਰਾ ਜਨਮ ਭ੍ਰਿਸ਼ਟ ਹੋ ਗਿਆ। ਪਤਾ ਨਹੀਂ ਉਹ ਸ਼ੂਦਰ ਸੀ, ਵੈਸ਼ ਸੀ ਕਿ ਚੰਡਾਲ ਸੀ। ਔਰ ਰਸਤੇ ਵਿਚ ਤੁਰਦਿਆਂ-ਤੁਰਦਿਆਂ ਅਗਰ ਕਿਸੇ ਦੇ ਪੈਰਾਂ ਦੇ ਲੱਗੇ ਨਿਸ਼ਾਨ ਉਤੇ ਜੋਤ ਰਾਮ ਦਾ ਪੈਰ ਆ ਜਾਂਦਾ ਸੀ ਤਾਂ ਸਮੇਤ ਕੱਪੜੇ ਇਸ਼ਨਾਨ ਕਰਨ ਲਈ ਚਲਾ ਜਾਂਦਾ ਸੀ। ਇੰਨੀ ਨਫਰਤ, ਰੱਬ ਦੀ ਰਚਨਾ ਨਾਲ ਇੰਨੀ ਘਿਰਣਾ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਇਕ ਬਚਨ ਹੈ-

***ਬਿਸਰਿ ਗਈ ਸਭ ਤਾਤਿ ਪਰਾਈ ॥***
***ਜਬ ਤੇ ਸਾਧਸੰਗਤਿ ਮੋਹਿ ਪਾਈ ॥***

*(ਪੰਨਾ ੧੨੯੯)*

ਇਹ ਤਾਂ ਰੋਗ ਹੀ ਐਸਾ ਹੈ, ਜਿਸ ਨੂੰ ਲੱਗ ਜਾਏ, ਹੱਟਦਾ ਨਹੀਂ, ਲੇਕਿਨ ਇਸਦਾ ਇਕ ਐਸਾ ਡਾਕਟਰ ਵੀ ਹੈ, ਜਿਹੜਾ ਪਰਾਈ ਤਾਤ ਦਾ ਇਲਾਜ ਵੀ ਕਰ ਸਕਦਾ ਹੈ।

***ਕਥਾ ਪਾਨ, ਸਪਾਰੀ ਚੂਨਾ.....***

ਜਦੋਂ ਇਹ ਚਾਰੇ ਇਕੱਠੇ ਹੋ ਜਾਂਦੇ ਨੇ ਤਾਂ ਇਸ ਵਿਚੋਂ ਗੂੜ੍ਹਾ ਲਾਲ ਰੰਗ ਨਿਕਲਦਾ ਹੈ। ਅਰਥਾਤ ਜਿਹੜਾ ਪਾਨ ਖਾਵੇ, ਉਸ ਦੇ ਬੁਲ੍ਹ ਲਾਲ ਹੋ ਜਾਂਦੇ ਨੇ। ਸਾਹਿਬ ਨਾਨਕ ਨਿਰੰਕਾਰੀ ਨੇ ਇਹ ਚਾਰੇ ਚੀਜ਼ਾਂ ਇਕੱਠੀਆਂ ਕਰ ਦਿੱਤੀਆਂ।

ਭਾਵ ਖੱਤਰੀ ਵੀ, ਬ੍ਰਾਹਮਣ ਵੀ, ਸ਼ੂਦਰ ਵੀ ਤੇ ਵੈਸ਼ ਵੀ। ਫਿਰ ਇਸ ਵਿਚੋਂ ਐਸਾ ਪ੍ਰੇਮ ਪੈਦਾ ਹੋਇਆ।

ਇਤਿਹਾਸ ਵਿਚ ਬੜੇ ਐਸੇ-ਐਸੇ ਨੁਕਤੇ ਛੁਪੇ ਹਨ, ਜਿਨ੍ਹਾਂ ਬਾਰੇ ਨਾ ਤੇ ਸਾਨੂੰ ਕੋਈ ਗਿਆਨ ਹੈ ਤੇ ਨਾ ਹੀ ਅਸੀਂ ਇਸ ਬਾਰੇ ਕੋਈ ਅੰਦਾਜ਼ਾ ਲਾਇਆ ਹੈ। ਇਨ੍ਹਾਂ ਵਿਚੋਂ ਇਕ ਨੁਕਤਾ ਇਸ ਤਰ੍ਹਾਂ ਹੈ ਕਿ ਸਿੱਖ ਗਏ ਅਨੰਦਪੁਰ ਸਾਹਿਬ ਦਰਸ਼ਨਾਂ ਨੂੰ। ਉਸ ਜਥੇ ਨਾਲ 'ਬੀਬੀ ਬੀਰ ਕੌਰ' ਵੀ ਸੀ, ਜਿਹੜੀ ਜਥੇ ਨਾਲੋਂ ਵਿੱਛੜ ਗਈ। ਔਰ ਉਥੇ ਅੱਠਾਂ ਮੁਸਲਮਾਨਾਂ ਨੇ ਉਸ ਨੂੰ ਵੇਖਿਆ। ਉਸ ਦਾ ਰੂਪ ਬਹੁਤ ਸੋਹਣਾ ਸੀ ਤੇ ਉਸ ਦੇ ਚਿੱਟੇ ਚਮੜੇ ਉਤੇ ਬੇਈਮਾਨ ਹੋ ਗਏ ਮੁਸਲਮਾਨ ਔਰ ਉਸ ਦਾ ਧਰਮ ਲੁੱਟਣਾ ਚਾਹਿਆ। ਉਸ ਦਾ 'ਇਸਤਰੀ ਧਰਮ' ਬਰਬਾਦ ਕਰਨਾ ਚਾਹਿਆ। ਇਥੋਂ ਤੱਕ ਕਿ ਉਸ ਦੇ ਪਤੀਬਰਤਾ ਧਰਮ ਤੇ ਵੀ ਕਲੰਕ ਲਾਉਣਾ ਚਾਹਿਆ। ਲੇਕਿਨ 'ਬੀਬੀ ਬੀਰ ਕੌਰ' ਨੇ ਕੱਢ ਲਈ ਕ੍ਰਿਪਾਨ ਤੇ ਚਾਰ ਨੂੰ ਵੱਢ ਦਿੱਤਾ। ਇਕੱਲੀ ਜੰਗ ਵਿਚ ਬੀਬੀ ਬੀਰ ਕੌਰ ਔਰ ਅੱਠਾਂ ਵਿਚੋਂ ਬਾਕੀ ਦੇ ਚਾਰ ਇਹ ਨਜ਼ਾਰਾ ਵੇਖ ਕੇ ਹੀ ਭੱਜ ਗਏ।



ਅਸੀਂ ਹੁਣ 'ਮਨਮਤਿ' ਨੂੰ ਵੱਡਿਆਂ ਸਮਝਣ ਲੱਗ ਪਏ ਹਾਂ ਤੇ 'ਗੁਰਮਤਿ' ਨੂੰ ਨਿੱਕਿਆਂ ਸਮਝਣ ਲੱਗ ਪਏ ਹਾਂ। ਔਰ ਦਾਅਵਾ ਅਸੀਂ ਸਾਰੇ ਇਸ ਗੱਲ ਦਾ ਕਰਦੇ ਹਾਂ ਕਿ ਅਸੀਂ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਸਿੱਖ ਹਾਂ। ਜਿਹੜੇ ਚਾਰ ਮੁਸਲਮਾਨ ਭੱਜੇ ਸਨ, ਸਿੱਖਾਂ ਨੇ ਦੌੜ ਕੇ ਉਹਨਾਂ ਨੂੰ ਫੜ ਲਿਆ ਤੇ 'ਸ੍ਰੀ ਅਨੰਦਪੁਰ ਸਾਹਿਬ ਲੈ ਗਏ ਤੇ ਜਾ ਕੇ ਦਰਬਾਰ ਵਿਚ ਪੇਸ਼ ਕੀਤੇ। ਕਈ ਆਖਣ ਕਿ ਪੱਥਰ ਮਾਰ-ਮਾਰ ਕੇ ਸ਼ਹੀਦ ਕਰ ਦਿਉ। ਕਈ ਆਖਣ ਕ੍ਰਿਪਾਨ ਮਾਰ ਕੇ ਸ਼ਹੀਦ ਕਰ ਦਿਉ। ਇਧਰ ਗੁਰੂ ਗੋਬਿੰਦ ਸਿੰਘ ਜੀ ਤਖਤ ਉਤੇ ਬਿਰਾਜ ਰਹੇ ਸਨ ਤੇ ਦੂਜੇ ਪਾਸੇ ਬੀਬੀ ਬੀਰ ਕੌਰ ਵੀ ਸਾਰੀਆਂ ਗੱਲਾਂ ਧਿਆਨ ਨਾਲ ਸੁਣ ਰਹੇ ਸਨ। ਔਰ ਕਿਸੇ ਵੇਲੇ ਉਹ ਕਲਗੀਧਰ ਨਾਲ ਨੇਤਰਾਂ ਦੀ ਜ਼ਬਾਨ ਨਾਲ ਗੱਲਾਂ ਕਰ ਲੈਂਦੇ ਸਨ ਕਿ ਇਹ ਕੀ ਆਖ ਰਹੇ ਹਨ ਮੇਰੇ ਵੀਰ! ਅੰਤਰਯਾਮੀ ਗੁਰੂ ਨੇ ਸਾਰਿਆਂ ਸਿੱਖਾਂ ਦੀ ਸਲਾਹ ਸੁਣ ਕੇ ਅੰਤ ਵਿੱਚ ਬੀਰ ਕੌਰ ਕੋਲੋਂ ਪੁਛਿਆ, "ਬੇਟਾ! ਤੇਰੀ ਕੀ ਰਾਇ ਹੈ ? ਤੇਰਾ ਤਾਂ ਇਹ ਧਰਮ ਲੁੱਟਣਾ ਚਾਹੁੰਦੇ ਸਨ। ਇਸ ਲਈ ਤੂੰ ਦੱਸ ਕਿ ਇਹਨਾਂ ਨੂੰ ਕੀ ਸਜ਼ਾ ਦੇਈਏ ? ਤੇ 'ਬੀਬੀ ਬੀਰ ਕੌਰ' ਉੱਠ ਕੇ ਖਲੋ ਗਈ ਤੇ ਕਹਿਣ ਲੱਗੀ ਪਿਤਾ, ਇਹ ਮਨੁੱਖ ਜ਼ਰੂਰ ਹਨ। ਲੇਕਿਨ ਇਨ੍ਹਾਂ ਨੇ ਮਾਂ ਦਾ ਕੱਚਾ ਦੁੱਧ ਪੀਤਾ ਹੈ। ਜੋ ਰੋਟੀ ਖਾਂਦਾ ਹੈ ਉਸ ਵਿਚ ਕਾਮ,

ਕ੍ਰੋਧ, ਲੋਭ, ਮੋਹ ਸਭ ਕੁਝ ਹੈ। ਪਰ ਅੱਜ ਇਹ ਸਭ ਭੁੱਲ ਗਏ। ਔਰ ਇਹਨਾਂ ਨੇ ਮੇਰੇ ਰੂਪ ਨੂੰ ਵੇਖ ਕੇ ਮੇਰੇ ਉਤੇ ਹਮਲਾ ਕੀਤਾ। ਚਾਰ ਨੇ ਤਾਂ ਕਰਨੀ ਦੀ ਸਜ਼ਾ ਪਾ ਲਈ ਹੈ। ਲੇਕਿਨ ਮੇਰੀ ਤੇਰੇ ਅੱਗੇ ਬੇਨਤੀ ਹੈ ਇਨ੍ਹਾਂ ਚਾਰਾਂ ਵਾਸਤੇ ਕਿ ਮੇਰੇ ਇਨ੍ਹਾਂ ਵੀਰਾਂ ਨੂੰ ਮਾਫ ਕਰ ਦਿਉ, ਖਿਮਾਂ ਕਰ ਦਿਉ। ਇਹ ਭੁੱਲ ਗਏ ਸਨ ਕਿ ਇਹ ਮਨੁੱਖ ਹਨ। ਇਹਨਾਂ ਨੇ ਕੱਚਾ ਦੁੱਧ ਪੀਤਾ ਹੋਇਆ ਹੈ। ਇਸ ਲਈ ਇਹਨਾਂ ਨੂੰ ਖਿਮਾਂ ਕਰ ਦਿਉ। ਇਹ ਇਕ ਅਲੌਕਿਕ ਚੀਜ਼ ਹੈ, ਜਿਹੜੇ ਨਾਨਕ ਨਿਰੰਕਾਰੀ ਸਿੱਖ ਪੰਥ ਦੇ ਹਵਾਲੇ ਕਰ ਗਏ ਨੇ ਕਿ ਦਇਆ ਕਰਨੀ, ਖਿਮਾਂ ਕਰਨੀ। ਔਰ ਇਹਨਾਂ ਵਿਚੋਂ 'ਪ੍ਰੇਮ ਦਾ ਰੰਗ' ਪੈਦਾ ਹੁੰਦਾ ਹੈ, ਜਦੋਂ ਇਹ ਚਾਰੇ ਇਕੱਠੇ ਮਿਲ ਗਏ। ਪਰ ਜੋਤ ਰਾਮ ਇਸ ਗੱਲ ਨੂੰ ਨਹੀਂ ਸੀ ਮੰਨਦਾ ਹੁੰਦਾ। ਲੇਕਿਨ ਜਦੋਂ ਉਹ ਪੰਜਾਹ ਕੁ ਵਰ੍ਹਿਆਂ ਦਾ ਹੋ ਗਿਆ ਨਾ ਤੇ ਫਿਰ ਇਸ ਨੂੰ ਮਹਿਸੂਸ ਹੋਇਆ ਕਿ ਮੈਂ ਰੋਗੀ ਹਾਂ, ਮੈਂ ਬੀਮਾਰ ਹਾਂ, ਔਰ ਮੈਂ ਬੜੇ ਔਖੇ ਰੋਗ ਦਾ ਰੋਗੀ ਹਾਂ। ਮੈਂ ਤੇ ਜਨਤਾ ਨੂੰ ਚੰਗਾ ਹੀ ਨਹੀਂ ਸਮਝਦਾ। ਮੈਨੂੰ ਤੇ ਪਰਾਈ-ਤਾਤ ਦਾ ਰੋਗ ਲੱਗਾ ਹੋਇਆ ਹੈ।



***'ਨਾ ਕੋ ਬੈਰੀ ਨਹੀ ਬਿਗਾਨਾ'***

*(ਪੰਨਾ ੧੨੯੯)*

ਇਸ ਮੰਡਲ ਵਿਚ ਹੁਣ ਕੋਈ ਵੈਰੀ ਨਹੀਂ ਰਿਹਾ। ਕੋਈ ਦੂਸਰਾ ਨਹੀਂ ਰਿਹਾ ਤੇ ਕੋਈ ਓਪਰਾ ਵੀ ਨਹੀਂ ਰਿਹਾ। ਵਾਹਿਗੁਰੂ ਤੇਰੀ ਰਹਿਮਤ ਹੋ ਗਈ ਹੈ। ਹੁਣ ਸਾਰੇ ਆਪਣੇ ਹੀ ਲਗਦੇ ਨੇ। ਇਹੋ ਤੇਰਾ ਜਹਾਨ ਹੈ ਗੁਰੂ ਕੇ ਸਿੱਖਾ, ਔਰ ਇਸ ਜਹਾਨ ਵਿਚ ਹੀ ਤੂੰ ਪਹੁੰਚਣਾ ਹੈ। ਜੋਤ ਰਾਮ ਵੀ ਇਥੇ ਪਹੁੰਚਿਆ ਤੇ ਆ ਕੇ ਉਸ ਨੇ ਪੁੱਛਿਆ ਕਿ ਕੋਈ ਮਨ ਕਾ ਇਲਾਜ ਕਰਨ ਵਾਲਾ ਡਾਕਟਰ ਹੈ ? ਇਕ ਸਿੱਖ ਨੇ ਆਖਿਆ ਕਿ ਮਨ ਦਾ ਇਲਾਜ ਕਰਨ ਵਾਲਾ ਡਾਕਟਰ ਤੇ ਸ੍ਰੀ ਖਡੂਰ ਸਾਹਿਬ ਰਹਿੰਦਾ ਹੈ। ਉਸ ਨੇ ਹੋਰ ਕਈਆਂ ਕੋਲੋਂ ਪੁੱਛਿਆ, ਪਰ ਸਾਹਿਬਾਂ ਬਾਰੇ ਸਾਰਿਆਂ ਨੇ ਇਕੋ ਹੀ ਜਵਾਬ ਦਿੱਤਾ। ਸਭ ਕੁਝ ਸੁਣ ਕੇ ਜੋਤ ਰਾਮ ਖਡੂਰ ਸਾਹਿਬ ਚਲਾ ਗਿਆ ਤੇ ਜਾ ਕੇ ਵੇਖਿਆ ਕਿ ਖੁੱਲ੍ਹਾ ਗੁਰਦੁਆਰਾ, ਆਨੰਤ ਸੰਗਤ ਤੇ ਕੀਰਤਨ ਹੋ ਰਿਹਾ ਹੈ। ਅੰਮ੍ਰਿਤ ਬਰਸ ਰਿਹਾ ਹੈ ਤੇ ਸਰੋਤੇ ਅਨੰਦ ਮਾਨ ਰਹੇ ਨੇ। ਬਾਬੇ ਦੇ ਦਰਬਾਰ ਵਿੱਚ ਬਾਬੇ ਦੀ ਹੀ ਬਾਣੀ ਪੜ੍ਹੀ ਜਾ ਰਹੀ ਹੈ:

***ਨਾਨਕ ਨਾਮ ਵਿਟਹੁ ਕੁਰਬਾਣੁ ॥***
***ਨਾਨਕ ਨਾਮ ਵਿਟਹੁ ਕੁਰਬਾਣੁ ॥***

ਹਜ਼ੂਰ ਦਾ ਜੀਵਨ ਪੜ੍ਹੋ ਤਾਂ ਪਤਾ ਚਲਦਾ ਹੈ ਕਿ ਸਾਹਿਬ ਦੋ ਚੀਜ਼ਾਂ ਤੋਂ ਕੁਰਬਾਨ ਹੋਏ ਨੇ। ਇਕ ਤੇ 'ਨਾਮ' ਨਾਲ ਔਰ ਇਕ 'ਨਾਮ ਜਪਣ ਵਾਲੇ' ਨਾਲ। ਜਿਸ ਵੇਲੇ ਨਾਮ ਦਾ ਜ਼ਿਕਰ ਆਉਂਦਾ ਹੈ ਤਾਂ ਹਜ਼ੂਰ ਜੁੜੇ ਹੋਏ ਨੇ ਆਪਣੇ ਪ੍ਰਭੂ ਪ੍ਰੀਤਮ ਪਿਆਰੇ ਨਾਲ। ਸੁਰਤੀ ਜੁੜੀ ਪਈ ਹੈ, ਇਕ-ਮਿਕ ਹੋਏ ਨੇ ਤੇ ਜਿਸ ਵੇਲੇ ਨਾਮ ਜਪਣ ਵਾਲੇ ਦਾ ਜ਼ਿਕਰ ਆਇਆ ਹੈ ਨਾ, ਉਸ ਵੇਲੇ ਸਾਹਿਬ ਮਸਤੀ ਵਿਚ ਆ ਗਏ, ਕਿਸੇ ਰੰਗ ਵਿਚ ਆ ਗਏ ਤੇ ਮਸਤੀ ਦੇ ਆਲਮ ਵਿਚ ਇਹ ਗੱਲ ਕਹੀ ਹੈ :

***ਹੰਉ ਕੁਰਬਾਨੈ ਜਾਉ ਮਿਹਰਵਾਨਾ***
***ਹੰਉ ਕੁਰਬਾਨੈ ਜਾਉ ॥***
***ਹੰਉ ਕੁਰਬਾਨੈ ਜਾਉ***
***ਤਿਨਾ ਕੈ ਲੈਨਿ ਜੋ ਤੇਰਾ ਨਾਉ ॥***



*(ਪੰਨਾ ੭੨੨)*

***ਨਾਨਕ ਨਾਮ ਵਿਟਹੁ ਕੁਰਬਾਣੁ ॥***
***ਨਾਨਕ ਨਾਮ ਵਿਟਹੁ ਕੁਰਬਾਣੁ ॥***

*(ਪੰਨਾ ੩੪੯)*

ਰਾਗ ਆਸਾ ਵਿਚ ਆਉਂਦਾ ਹੈ ਇਹ ਸ਼ਬਦ ਤੇ ਸਾਹਿਬ ਭੁੱਲੇ-ਭਟਕਿਆਂ ਨੂੰ ਇਹ ਹਲੂਣਾ ਦਿੰਦੇ ਨੇ—

***ਤਾਲ ਮਦੀਰੇ ਘਟ ਕੇ ਘਾਟ ॥***

*(ਪੰਨਾ ੩੪੯)*

ਤਾਲ ਤੋਂ ਭਾਵ ਛੈਣੇ ਤੇ ਮਧੀਰੇ ਤੋਂ ਭਾਵ ਹੈ ਘੁੰਗਰੂ। ਔਰ ਘੱਟ ਤੋਂ ਭਾਵ ਹਿਰਦਾ। ਅਰਥਾਤ ਜਿਹੜੇ ਹਿਰਦੇ ਉਤੇ ਸੰਕਲਪ ਤੇ ਵਿਕਲਪ ਘੜੇ ਜਾਂਦੇ ਨੇ, ਉਹ ਘੁੰਗਰੂ ਨੇ। ਸੰਕਲਪ ਉਸ ਨੂੰ ਕਹਿੰਦੇ ਨੇ ਕਿ ਜਿਸ ਤਰ੍ਹਾਂ ਕੋਈ ਇਹ ਆਖੇ ਕਿ ਦਸਾਂ ਦਾ ਨੋਟ ਲੱਭ ਜਾਏ ਤਾਂ ਉਸ ਦਾ 'ਸੰਕਲਪ' ਪੂਰਾ ਹੋ ਜਾਂਦਾ ਹੈ।

ਇਕ ਪੰਥ ਦਾ ਪ੍ਰਚਾਰਕ ਹੋਇਆ ਹੈ, ਜੋ ਕਿ ਲੰਗੋਟੀ ਬੰਨ੍ਹਦਾ ਸੀ ਤੇ ਭਗਵੇਂ ਕੱਪੜੇ ਪਾਉਂਦਾ ਸੀ। ਉਸ ਦਾ ਸੱਤ ਫੁੱਟ ਕੱਦ ਸੀ। ਭਰਦਵਾਜ ਬ੍ਰਾਹਮਣ ਸੀ।

ਲੇਕਿਨ ਪ੍ਰਚਾਰ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦਾ ਕਰਦਾ ਸੀ ।

***ਬਿਨਾ ਸੰਤੋਖ ਨਹੀ ਕੋਊ ਰਾਜੈ ॥***

(ਪੰਨਾ ੨੭੯)

ਇਸਦੀ ਉਦਾਹਰਣ ਅੱਗ ਨੂੰ ਦਿੱਤੀ ਹੈ ਕਿ ਜਿੰਨੀਆਂ ਮਰਜ਼ੀ ਲੱਕੜੀਆਂ ਅੱਗ ਵਿਚ ਪਾਈ ਜਾਈਏ, ਪਰ ਅੱਗ ਹੋਰ ਲਕੜੀਆਂ ਨੂੰ ਮੰਗਦੀ ਹੈ। ਅਰਥਾਤ ਕਿ ਭੁੱਖ ਨਹੀਂ ਰੱਜਦੀ । ਫਿਰ ਇਨਸਾਨ ਖੁਵਾਇਸ਼ ਕਰਦਾ ਹੈ ਕਿ ਮੇਰੇ ਕੋਲ ਲੱਖਾਂ ਰੁਪਏ ਹੋਣ । ਜਦੋਂ ਲੱਖਾਂ ਰੁਪਏ ਆ ਜਾਣ ਤੇ ਫਿਰ ਕਰੋੜਾਂ ਰੁਪਏ ਦੀ ਮੰਗ ਕਰਨ ਲਗਦਾ ਹੈ ।

ਹੁਣ ਤ੍ਰਿਸ਼ਨਾ ਇਹ ਆਖਦੀ ਹੈ ਕਿ ਮੈਂ ਧਰਤੀ ਦਾ ਰਾਜਾ ਬਣ ਜਾਵਾਂ। ਔਰ ਜੇ ਧਰਤੀ ਦਾ ਰਾਜਾ ਬਣ ਗਿਆ ਤਾਂ ਵੀ ਤ੍ਰਿਸ਼ਨਾ ਰੱਜੀ ਨਹੀਂ । ਸੰਤੋਖ ਤੋਂ ਬਿਨਾਂ ਤੇਰੀ ਭੁੱਖ ਨਹੀਂ ਲੱਥ ਸਕਦੀ । ਇਸ ਤੋਂ ਬਿਨਾਂ ਤੈਨੂੰ ਰਜੇਵਾਂ ਨਹੀਂ ਆ ਸਕਦਾ ।

ਨਾਨਕ-ਨਿਰੰਕਾਰੀ ਦੇ ਦਰਬਾਰ ਵਿਚ ਆਵਾਜ਼ ਪਈ ਜੋਤ ਰਾਮ ਨੂੰ—



***ਢੋਲਕ ਦੁਨੀਆ ਵਾਜਹਿ ਵਾਜ ॥***

ਜਿਸ ਦੇ ਹਿਰਦੇ ਸੰਕਲਪ ਤੇ ਵਿਕਲਪ ਘੜੇ ਜਾਂਦੇ ਨੇ । ਭਾਵ ਕਿ ਠੇਕਾ ਲੈਣਾ ਇਹ 'ਸੰਕਲਪ' ਹੈ ਤੇ ਮਿਲਣਾ ਹੈ ਕਿ ਨਹੀਂ ਮਿਲਣਾ ਇਹ 'ਵਿਕਲਪ' ਹੈ ।

***ਤਾਲ ਮਦੀਰੇ ਘਟ ਕੇ ਘਾਟ॥***

ਇਹ ਜਿਹੜੀ ਦੁਨੀਆਦਾਰੀ ਹੈ, ਇਹ ਢੋਲਕ ਹੈ ।

***ਨਾਨਕ ਨਾਮ ਵਿਟਹੁ ਕੁਰਬਾਣੁ ॥***

***ਨਾਨਕ ਨਾਮ ਵਿਟਹੁ ਕੁਰਬਾਣੁ ॥***

ਜੋਤ ਰਾਮ ਤੇ ਉਸਦਾ ਚੇਲਾ ਉਥੇ ਹੀ ਰਹਿ ਪਏ । ਪਰ ਛਕਣ ਛਕਾਉਣ ਨਾਲ ਹੀ ਸਤਿਗੁਰਾਂ ਨਾਲ ਮਿਲਾਪ ਨਹੀਂ ਹੋਣਾ । ਮਿਲਾਪ ਤਾਂ ਉਦੋਂ ਹੋਣਾ ਹੈ, ਜਦੋਂ ਤੇਰਾ ਖਸਮ ਨਾਲ ਮਿਲਾਪ ਹੋ ਜਾਵੇਗਾ । ਕੀਰਤਨ ਹੁੰਦਾ ਰਿਹਾ, ਬਾਣੀ ਪੜ੍ਹਦੇ ਰਹੇ ਤੇ ਜੋਤ ਰਾਮ ਜੀ ਇਹ ਸਭ ਸੁਣਦੇ ਰਹੇ। ਜਿਸ ਵੇਲੇ ਦੀਵਾਨ ਦੀ ਸਮਾਪਤੀ ਹੋਈ ਨਾ ਤੇ ਪਹਿਲੇ ਦਿਨ ਦਾ ਕੀਰਤਨ ਸੁਣਨ ਦਾ ਅਸਰ ਇਹ ਹੋਇਆ ਕਿ ਜੋਤ ਰਾਮ ਜੋ ਕਿ ਲੋਕਾਂ ਦੇ ਪਰਛਾਵੇਂ ਕੋਲੋਂ ਡਰਦਾ ਸੀ, ਉਸਨੇ ਆਪਣੇ ਜੇਬੇ ਵਿਚੋਂ ਰੁਮਾਲ ਕੱਢਿਆ ਤੇ ਸਿੱਖਾਂ ਦੇ ਜੋੜੇ ਸਾਫ ਕਰਨ ਲੱਗ ਪਿਆ।

ਸਾਰੇ ਪਾਸੇ ਜੋਤ ਰਾਮ ਦੀ ਜੈ-ਜੈਕਾਰ ਹੋਣ ਲੱਗੀ। ਕਈ ਸਿੱਖਾਂ ਨੂੰ ਇਹ ਗੱਲ ਬਰਦਾਸ਼ਤ ਨਾ ਹੋਈ ਤੇ ਉਹਨਾਂ ਨੇ ਆਪਣਾ ਇਕ ਵੱਖਰਾ ਟੋਲਾ ਬਣਾ ਕੇ ਜੋਤ ਰਾਮ ਤੇ ਇਲਜ਼ਾਮ ਲਾਉਣੇ ਸ਼ੁਰੂ ਕਰ ਦਿੱਤੇ। ਇਹ ਗੱਲ ਗੁਰੂ ਸਾਹਿਬਾਨ ਤੱਕ ਪਹੁੰਚ ਗਈ ਤਾਂ ਗੁਰੂ ਜੀ ਨੇ ਜੋਤ ਰਾਮ ਕੋਲੋਂ ਪੁਛਿਆ ਕਿ ਇਹ ਗੱਲ ਸੱਚੀ ਹੈ ਕਿ ਸਾਰੇ ਤੇਰੇ ਤੇ ਇਲਜ਼ਾਮ ਲੱਗਾ ਰਹੇ ਹਨ ਕਿ ਤੂੰ ਮਨਮੱਤੀਆ ਹੈਂ ? ਤਾਂ ਜੋਤ ਰਾਮ ਨੇ ਗੁਰੂ ਜੀ ਨੂੰ ਜਵਾਬ ਦਿੱਤਾ ਕਿ ਨਾ ਤੇ ਮੈਂ ਮਨਮੱਤੀਆ ਹਾਂ ਤੇ ਨਾ ਹੀ ਮੈਂ ਕੋਈ ਕੁਕਰਮ ਕੀਤਾ ਹੈ। ਸਿੱਖ ਫੇਰ ਰੌਲਾ ਪਾ ਕੇ ਕਹਿਣ ਲੱਗੇ ਕਿ ਇਹ ਮਨਮੱਤੀਏ ਦੇ ਨਾਲ-ਨਾਲ ਝੂਠਾ ਵੀ ਹੈ। ਉਸ ਨੇ ਕਿਹਾ ਕਿ ਮੈਂ ਕਦੇ ਵੀ ਲੰਗਰ ਜੂਠਾ ਨਹੀਂ ਛੱਡਿਆ ਲੇਕਿਨ ਸਿੱਖਾਂ ਨੇ ਕਿਹਾ ਕਿ ਅਸੀਂ ਤਾਂ ਇਸ ਨੂੰ ਕਦੇ ਪੰਗਤ ਵਿਚ ਬੈਠ ਕੇ ਲੰਗਰ ਖਾਂਦਿਆਂ ਵੇਖਿਆ ਹੀ ਨਹੀਂ ਔਰ ਇਹ ਕਹਿ ਰਿਹਾ ਹੈ ਕਿ ਮੈਂ ਕੋਈ ਮਨਮੱਤ ਨਹੀਂ ਕੀਤੀ। ਫਿਰ ਜੋਤ ਰਾਮ ਕਹਿਣ ਲੱਗਾ ਕਿ ਗਰੀਬ ਨਿਵਾਜ਼! ਤੁਹਾਡੀ ਬਾਣੀ ਦਾ ਅੰਮ੍ਰਿਤ ਪੀ ਕੇ ਮੇਰਾ ਅੰਦਰਲਾ ਸ਼ੁੱਧ ਹੋ ਗਿਆ ਹੈ। ਮੇਰੇ ਅੰਦਰੋਂ ਸਾਰੇ ਵਿਕਾਰ ਦੂਰ ਹੋ ਗਏ ਨੇ। ਇਹ ਜੋ ਥੜ੍ਹਾ ਗੁਰਦੁਆਰੇ ਵਿਚ ਬਣਿਆ ਹੈ, ਇਹ ਤੁਹਾਡੇ ਦਾਸ ਨੇ ਬਣਾਇਆ ਹੈ। ਇਥੇ ਮੈਂ ਸੰਗਤਾਂ ਦੇ ਜੋੜੇ ਸਾਫ ਕਰਦਾ ਹਾਂ। ਜਿਹੜਾ ਲੰਗਰ ਸਿੱਖ ਸੰਗਤ ਛਕਦੀ ਹੈ, ਉਹਨਾਂ ਵਿਚੋਂ ਜਦੋਂ ਜੂਠ ਬਚਦੀ ਹੈ, ਉਹ ਮੈਂ ਸਾਫ ਪੱਤਰੇ ਵਿਚ ਪਾ ਲੈਂਦਾ ਹਾਂ ਤੇ ਬਾਅਦ ਵਿਚ ਮੈਂ ਆਪਣੇ ਨਾਨਕ-ਨਿਰੰਕਾਰੀ ਨੂੰ ਯਾਦ ਕਰਕੇ ਉਹ ਲੰਗਰ ਛਕ ਲੈਂਦਾ ਹਾਂ। ਇਸ ਦੇ ਨਾਲ ਹੀ ਮੈਂ ਤ੍ਰਿਪਤ ਹੋ ਜਾਂਦਾ ਹਾਂ ਮੈਨੂੰ ਇਥੇ ਆਇਆਂ ਢਾਈ ਵਰ੍ਹੇ ਹੋ ਗਏ ਨੇ ਤੇ ਢਾਈ ਵਰ੍ਹੇ ਮੈਂ ਸਿੱਖਾਂ ਦੀ ਜੂਠ ਖਾਧੀ ਹੈ। ਗੁਰੂ ਜੀ ਤਖ਼ਤ ਤੋਂ ਥੱਲੇ ਉੱਤਰ ਆਏ ਤੇ ਜੋਤ ਰਾਮ ਨੂੰ ਕਹਿਣ ਲੱਗੇ ਕਿ ਢਾਈ ਵਰ੍ਹੇ ਹੋ ਗਏ ਨੇ ਤੈਨੂੰ ਨਾਨਕ ਦੇ ਸਿੱਖਾਂ ਦੀ ਜੂਠ ਛਕਦਿਆਂ ਹੋਇਆਂ। ਭਾਈ ਸਾਹਿਬ ਦੀ ਗਿਆਰ੍ਹਵੀਂ ਵਾਰ ਪੜ੍ਹਿਓ, ਉਸ ਦੀਆਂ ਤੁੱਕਾਂ ਵਿਚ ਜ਼ਿਕਰ ਆਇਆ :

***ਜੋਧ ਰਸੋਈਆ ਦੇਵਤਾ ਗੁਰ ਸੇਵਾ ਕਰ ਦੁੱਤਰੁ ਤਾਰੀ।***
***ਪੂਰੇ ਸਤਿਗੁਰ ਪੈਜ ਸਵਾਰੀ ॥੧੫॥***

(ਵਾਰ ੧੧)

ਸਾਹਿਬ ਉਸ ਨੂੰ ਕਹਿੰਦੇ ਕਿ ਤੂੰ ਜੂਠ ਕਿਉਂ ਛਕਦਾ ਹੈਂ ? ਜੋਤ ਰਾਮ ਕਹਿਣ ਲੱਗਾ ਕਿ ਮੇਰੇ ਅੰਦਰ ਅਭਿਮਾਨ ਦੇ ਭੂਤ ਵੜ ਗਏ ਸਨ ਜੋ ਕਿ ਤੁਹਾਡੇ

ਸਿੱਖਾਂ ਦੀ ਜੂਠਾ ਖਾਣ ਨਾਲ ਹੀ ਨਿਕਲਣੇ ਸਨ। ਸਾਹਿਬ ਕਹਿਣ ਲੱਗੇ ਕਿ ਹੁਣ ਤੇਰੇ ਅੰਦਰ ਪ੍ਰਕਾਸ਼ ਪੈਦਾ ਹੋ ਗਿਆ ਹੈ, ਤੇਰੇ ਅੰਦਰ ਜੋਤ ਪੈਦਾ ਹੋ ਗਈ ਹੈ। ਇਸ ਲਈ ਹੁਣ ਤੂੰ ਜੂਠਾ ਲੰਗਰ ਨਹੀਂ ਛਕਣਾ, ਹੁਣ ਤੂੰ ਸੁੱਚਾ ਲੰਗਰ ਛਕਣਾ ਹੈ। 'ਗੁਰੂ ਗ੍ਰੰਥ ਸਾਹਿਬ' ਜੀ ਦਾ ਅੰਮ੍ਰਿਤ ਬਚਨ ਪੜ੍ਹਿਓ

***'ਵਡੀ ਵਡਿਆਈ ਅਚਰਜ ਸੋਭਾ'***

(ਪੰਨਾ ੬੦੯)

***ਨਾਨਕ ਕਉ ਗੁਰੁ ਪੂਰਾ ਭੇਟਿਓ***
***ਸਗਲੇ ਦੂਖ ਬਿਨਾਸੇ ॥***

(ਪੰਨਾ ੬੧੦)

ਇਹ ਪੂਰੇ ਸਤਿਗੁਰ ਨੇ ਭਾਈ ਜੋਤ ਰਾਮ ਜੀ ਦੀ ਪੈਜ ਸਵਾਰੀ। ਉਹਨਾਂ ਨੂੰ ਭਵ-ਸਾਗਰ ਤੋਂ ਪਾਰ ਕਰ ਦਿੱਤਾ। ਆਪਣੇ ਨਾਮ ਨਾਲ ਉਸਦਾ ਨਾਮ ਜੋੜ ਦਿੱਤਾ ਤੇ ਇਹ ਬਚਨ ਕਿਹਾ ਉਤਨੀ ਦੇਰ ਤਕ ਜੋਤ ਰਾਮ ਵੀ ਅਟੱਲ ਰਹੇਗਾ ਜਿੰਨਾ ਚਿਰ ਧਰਤੀ ਤੇ ਚੰਨ ਅਤੇ ਸੂਰਜ ਰਹਿਣਗੇ।

ਸੋ ਗੁਰੂ ਕੇ ਸਿੱਖੋ! ਸੱਚੇ ਪਾਤਸ਼ਾਹ ਦੀ ਬਾਣੀ ਅੰਦਰ ਵਸਾਅ। ਚੰਗੇ ਰਾਹ ਉਤੇ ਤੁਰੋ ਤੇ ਆਪਣਾ ਲੋਕ ਸੁਖੀਆ ਤੇ ਪਰਲੋਕ ਸੁਹੇਲਾ ਬਣਾਓ, ਕਿਉਂਕਿ :

***ਸਚੈ ਮਾਰਗਿ ਚਲਦਿਆ***
***ਉਸਤਤਿ ਕਰੇ ਜਹਾਨੁ ॥***

(ਪੰਨਾ ੧੩੬)

ਅਰਥਾਤ ਕਿ ਆਪਣੇ ਆਪ ਨੂੰ ਸੱਚਾ ਤੇ ਸੁੱਚਾ ਬਣਾਓ। ਆਪਣੇ ਅੰਦਰ ਉਹ ਅਲੌਕਿਕ ਚੀਜ਼ਾਂ ਪੈਦਾ ਕਰੋ ਜੋ ਤੁਹਾਡੇ ਕੰਮ ਆਉਣੀਆਂ ਨੇ। ਅਰਥਾਤ ਦਇਆ ਕਰਨੀ ਤੇ ਖਿਮਾਂ ਕਰਨੀ। ਇਹ ਗੁਣਾਂ ਨਾਲ ਤੁਹਾਡੇ ਅੰਦਰ ਸੰਤੋਖ ਪੈਦਾ ਹੋਏਗਾ। ਕਿਉਂਕਿ ਚੰਗੇ ਕਰਮਾਂ ਦਾ ਫਲ ਇਕ ਨਾ ਇਕ ਦਿਨ ਜ਼ਰੂਰ ਮਿਲਦਾ ਹੈ। ਇਸ ਲਈ ਉਹ 'ਗਿਆਨ' ਦਾ ਹੀਰਾ ਹਾਸਿਲ ਕਰੋ ਜੋ ਸਦਾ ਨਾਲ ਨਿਭਣਾ ਹੈ। ਕਿਉਂਕਿ ਆਤਮਾ ਦੇ ਗਿਆਨ ਤੋਂ ਬਿਨਾਂ ਕਿਸੇ ਵੀ ਚੀਜ਼ ਦੀ ਮੁਕਤੀ ਨਹੀਂ ਹੋ ਸਕਦੀ।

# ਪਤੀਬਰਤਾ ਧਰਮ ਕੈਸਾ ਹੁੰਦਾ ਹੈ ?

***ਗੁਣੁ ਏਹੋ ਹੋਰੁ ਨਾਹੀ ਕੋਇ ॥***

ਸ੍ਰੀ ਰਹਿਰਾਸ ਸਾਹਿਬ ਜੀ ਦਾ ਪਾਠ ਤੁਸੀਂ ਹਰ ਰੋਜ਼ ਪੜ੍ਹਦੇ ਹੋ। ਇਸ ਤੁਕ ਦੇ ਅਰਥ ਬਾਣੀ ਇਹ ਨਹੀਂ ਕਹਿੰਦੀ ਕਿ ਤੇਰੇ ਵਿਚ ਇਕੋ ਹੀ ਗੁਣ ਹੈ ਹੋਰ ਹੈ ਹੀ ਕੋਈ ਨਹੀਂ। ਔਰ ਨਾ ਤੁਸੀਂ ਸਭ ਨੇ ਆਪ ਇਹ ਸਮਝਣਾ ਹੈ :

***ਗੁਣੁ ਏਹੋ ਹੋਰੁ ਨਾਹੀ ਕੋਇ ॥***
***ਨਾ ਕੋ ਹੋਆ ਨਾ ਕੋ ਹੋਇ ॥ ੩ ॥***

*(ਪੰਨਾ ੩੪੯)*

ਇਸ ਦੇ ਅਰਥ ਤਾਂ ਇਹ ਹਨ ਕਿ ਤੇਰੇ ਵਰਗਾ ਹੋਰ ਕੋਈ ਹੈ ਹੀ ਨਹੀਂ। ਅੱਖਰ ਪੜ੍ਹੋ ਹਾਂ ਅਗਲੇ

***"ਜੈਸਾ ਤੂ ਤੈਸਾ ਤੁਹੀ"***



*(ਪੰਨਾ ੮੫੮)*

ਭਾਵ ਕਿ ਜਿਹੋ ਜਿਹਾ ਤੂੰ ਆਪ ਹੈਂ, ਉਹੋ ਜਿਹਾ ਤੂੰ ਆਪ ਹੀ ਹੈਂ। ਅਗਰ ਕੋਈ ਇਹ ਗੱਲ ਕਹਿ ਦੇਵੇ ਕਿ ਗੁਰੂ ਗੋਬਿੰਦ ਸਿੰਘ ਸਾਹਿਬ ਦਾ ਮੁਖੜਾ ਐਸਾ ਜੈਸੇ ਚੰਦਰਮਾਂ ਤਾਂ ਨੰਦ ਲਾਲ ਕਹਿੰਦਾ ਕਿ ਮੈਂ ਕੰਬ ਜਾਂਦਾ ਹਾਂ। ਕਿਉਂਕਿ ਮੈਨੂੰ ਲਗਦਾ ਹੈ ਕਿ ਇਸ ਨੇ ਗੁਰੂ ਦਾ ਨਿਰਾਦਰ ਕਰ ਦਿੱਤਾ ਹੈ। ਇਸ ਨੇ ਗੁਰੂ ਦਾ ਤ੍ਰਿਸਕਾਰ ਕਰ ਦਿੱਤਾ। ਅਰਥਾਤ ਇਸ ਨੇ ਗੁਰੂ ਨੂੰ ਚੰਦਰਮਾਂ ਦੀ ਖ਼ੂਬਸੂਰਤੀ ਦਾ ਗੁਲਾਮ ਬਣਾ ਦਿੱਤਾ। ਲੇਕਿਨ ਭਾਈ ਨੰਦ ਲਾਲ ਜੀ ਕਹਿੰਦੇ ਨੇ ਕਿ ਐ ਗੁਰੂ ਜੇਕਰ ਤੇਰਾ ਦੀਦਾਰ ਕਰ ਲਈਏ ਨਾ ਤੇ ਇਸ ਦਾ ਮੁਕਾਬਲਾ ਸ਼ੱਕਰ ਦੀ ਬੋਰੀ ਵੀ ਨਹੀਂ ਕਰ ਸਕਦੀ।

ਗੁਰੂ ਨਾਨਕ ਨਿਰੰਕਾਰੀ ਸਿੱਖਾਂ ਨੂੰ ਤੇ ਸਾਡੇ ਵਰਗਿਆਂ ਨੂੰ ਇਹ ਗੱਲ ਕਹਿ ਰਹੇ ਨੇ ਕਿ ਦੁਨੀਆਂ ਕਿਹੋ ਜਿਹੀ ਹੋ ਗਈ, ਦੁਨੀਆਂ ਕੈਸੀ ਹੋ ਗਈ ?

## ਸਾਲਕੁ ਮਿਤੁ

ਸਾਲਕੁ ਤੋਂ ਭਾਵ ਹੈ ਕਿ 'ਸੰਤ' ਤੇ ਮਿਤੁ ਤੋਂ ਭਾਵ ਹੈ ਕਿ ਮਿੱਤਰ। ਅਰਥਾਤ ਮਿੱਤਰ ਸੰਤ ਕੋਈ ਨਹੀਂ ਲੱਭਦਾ।

ਅਰਥਾਤ ਸੱਜਣ ਸੰਤ ਨਹੀਂ ਲੱਭਦਾ। ਕਿਹੋ ਜਿਹੀ ਹੋਏਗੀ ਇਹ ਦੁਨੀਆਂ ?

ਠੱਗ ਤਾਂ ਬੜੇ ਨੇ. ਲੇਕਿਨ ਸੱਜਣ ਕੋਈ ਨਹੀਂ ਲੱਭਦਾ। ਕੋਈ ਐਸਾ ਜੁਆਰੀਆ ਵੀ ਨਹੀਂ ਲੱਭਦਾ ਜਿਹੜਾ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਨੂੰ ਜੂਏ ਵਿਚ ਹਾਰ ਜਾਏ। ਉਹਨਾਂ ਨੂੰ ਬਰਬਾਦ ਕਰ ਦੇਵੇ ਤੇ ਪੱਲੇ ਰਹਿ ਜਾਏ ਕੇਵਲ "ਸਤਿਨਾਮ-ਵਾਹਿਗੁਰੂ।" ਐਸਾ ਜੁਆਰੀਆ ਤੇ ਕੋਈ ਨਹੀਂ ਲੱਭਦਾ, ਲੇਕਿਨ ਜਿੱਤ ਨੂੰ ਹਾਰਨ ਵਾਲੇ ਤੇ ਬੜੇ ਲੱਭਦੇ ਨੇ।

***ਸਾਲਕੁ ਮਿਤੁ ਨ ਰਹਿਓ ਕੋਈ ॥***
***ਭਾਈ ਬੰਧੀ ਹੇਤੁ ਚੁਕਾਇਆ ॥***

(ਪੰਨਾ ੧੪੧੦)

ਇਹਨਾਂ ਪੰਕਤੀਆਂ ਦੇ ਅਰਥ ਕੁਝ ਇਸ ਤਰ੍ਹਾਂ ਹਨ ਕਿ ਭਰਾਵਾਂ ਦੇ ਪਿਆਰ ਵਿਚ ਰਲ ਕੇ, ਰਿਸ਼ਤੇਦਾਰਾਂ ਦੇ ਪਿਆਰ ਵਿਚ ਫਸ ਕੇ ਤੇ ਧੀਆਂ-ਪੁੱਤਰਾਂ ਤੇ ਪਦਾਰਥਾਂ ਦੇ ਪਿਆਰ ਵਿਚ ਫਸ ਕੇ ਇਸ ਨੇ ਵਾਹਿਗੁਰੂ ਦੇ ਪਿਆਰ ਨੂੰ ਭੁਲਾ ਹੀ ਦਿੱਤਾ।

***ਭਾਈ ਬੰਧੀ ਹੇਤੁ ਚੁਕਾਇਆ ॥***
***ਦੁਨੀਆ ਕਾਰਣਿ ਦੀਨੁ ਗਵਾਇਆ ॥***



(ਪੰਨਾ ੧੪੧੦)

ਇਸ ਦੇ ਅਰਥ ਹਨ ਕਿ ਦੁਨੀਆਂ ਦੇ ਵਾਸਤੇ ਦੁਨੀਆਂ ਇਕੱਠੀ ਕਰਨ ਲਈ, ਦੁਨੀਆਂ ਜਮ੍ਹਾਂ ਕਰਨ ਲਈ, ਚਾਂਦੀ-ਸੋਨਾ ਜਮ੍ਹਾਂ ਕਰਨ ਲਈ, ਜਿਹੜਾ ਧਰਮ ਸੀ, ਉਹ ਛਿੱਕੇ ਉਤੇ ਟੰਗ ਦਿੱਤਾ।

***"ਨਾਨਕ ਦੁਨੀਆ ਕੈਸੀ ਹੋਈ ॥***

(ਪੰਨਾ ੧੪੧੦)

ਗੁਰੂ ਨਾਨਕ ਦੇਵ ਜੀ ਕਹਿੰਦੇ ਨੇ ਕਿ ਜਦੋਂ ਕੋਈ ਜੀਵ ਤੁਹਾਡੇ ਤੋਂ ਵਿਛੜ ਜਾਂਦਾ ਹੈ ਨਾ ਤੇ ਤੁਸੀਂ ਹਾਇ-ਹਾਇ ਕਰਦੇ ਹੋ। ਆਪਣੇ ਮੂੰਹ ਤੇ ਆਪ ਹੀ ਚਪੇੜਾਂ ਮਾਰਦੇ ਹੋ। ਔਰ ਆਪਣੀਆਂ ਗੱਲ੍ਹਾਂ ਪਿੱਟ-ਪਿੱਟ ਕੇ ਲਾਲ ਕਰ ਲੈਂਦੇ ਹੋ। ਜਦੋਂ ਵਾਲ ਪੁੱਟਦੇ ਹੋ, ਗੱਲ੍ਹਾਂ ਲਾਲ ਕਰਦੇ ਹੋ, ਹਾਇ-ਹਾਇ ਕਰਦੇ ਹੋ ਤਾਂ ਬਾਪੂ ਸਾਹਿਬ ਸੱਚਾ ਪਾਤਿਸ਼ਾਹ ਇਹ ਗੱਲ ਕਹਿੰਦਾ ਹੈ ਕਿ ਜਦੋਂ ਕੋਈ ਜੀਵ ਪਰਵਾਰ ਤੋਂ ਵਿੱਛੜ ਜਾਏ ਨਾ ਤੇ ਉਸ ਵੇਲੇ ਜਿਹੜੇ ਨੈਣ ਜਗਦੇ ਨੇ ਅਰਥਾਤ ਸ਼ਾਂਤੀ ਕਰਦੇ ਨੇ ਉਹ ਫਿਰ ਉਸ ਨੂੰ ਜਾਣ ਨਹੀਂ ਦਿੰਦੇ।

ਮਹੱਲਾ ਕਰਤਾਰਪੁਰ ਹੁੰਦਾ ਸੀ ਰਾਵਲਪਿੰਡੀ "ਮਾਈ ਵੀਰੋ" ਦੀ ਬੰਨ

ਲਾਗੇ। ਉਥੇ ਇਕ ਈਸ਼ਰ ਸਿੰਘ ਸ਼ਾਹੂਕਾਰ ਹੁੰਦਾ ਸੀ । ਉਹ ਉਗ੍ਰਾਹੀ ਕਰਨ ਵੀ ਘੋੜੇ ਤੇ ਜਾਂਦਾ ਸੀ । ਉਸ ਨੂੰ ਵਾਹਿਗੁਰੂ ਨੇ ਤਿੰਨ ਪੁੱਤਰ ਬਖਸ਼ੇ ਹੋਏ ਸੀ। ਉਹ ਜਿਸ ਵੇਲੇ ਉਗ੍ਰਾਹੀ ਕਰਨ ਗਿਆ ਨਾ ਤੇ ਉਸ ਨੂੰ ਮਗਰੋਂ ਸੁਨੇਹਾ ਮਿਲ ਗਿਆ ਕਿ ਜਿਹੜਾ ਤੇਰਾ ਵੱਡਾ ਕਾਕਾ ਸੀ, ਜਿਸ ਦੀ ਤੂੰ ਪਿੱਛੇ ਵਰ੍ਹੇ-ਗੰਢ ਮਨਾਈ ਸੀ, ਉਹ ਤੇਰਾ ਕਾਕਾ ਮਰ ਗਿਆ ਹੈ । ਉਸ ਨੇ ਕਿਸੇ ਨਾਲ ਜ਼ਿਕਰ ਨਹੀਂ ਕੀਤਾ । ਹੱਸਦਾ-ਹੱਸਦਾ ਘਰ ਚਲਾ ਗਿਆ ਨਾ ਤੇ ਘਰ ਆ ਕੇ ਇਸ਼ਨਾਨ ਕਰਾਇਆ, ਕੱਪੜੇ ਪਹਿਨਾਏ ਤੇ ਆਪ ਪਾਂਧੀ ਲੱਗਾ, ਆਪ ਚਿਤਾ ਬਣਾਈ, ਆਪ ਅਰਦਾਸ ਕੀਤੀ ਤੇ ਆਪ ਅੱਗ ਲਾਈ । ਸਾਰੇ ਕੰਮ ਹੱਸਦੇ-ਹੱਸਦੇ ਕੀਤੇ ਔਰ ਜਿਹੜੇ ਉਸਦੇ ਨਾਲ ਸੀ ਨਾ ਸਿਮਰਨ ਕਰਨ ਵਾਲੇ ਗਦ-ਗਦ ਹੋ ਗਏ। ਔਰ ਕਹਿਣ ਲੱਗੇ ਕਿ ਹੇ ਗੁਰੂ ਗੋਬਿੰਦ ਸਿੰਘ ਸਾਹਿਬ ਤੂੰ ਇਸਦੇ ਅੰਦਰ ਨਾਮ ਦਾ ਕਿਣਕਾ ਵਸਾ ਦੇ । ਦੇਵਨੇਤ ਐਸੀ ਹੋਈ ਕਿ ਜਿਸ ਵੇਲੇ ਦੂਜਾ ਵੀਹਾਂ ਵਰ੍ਹਿਆਂ ਦਾ ਹੋਇਆ ਤੇ ਉਹ ਵੀ ਮਰ ਗਿਆ । ਉਸਦਾ ਸਸਕਾਰ ਫਿਰ ਉਸ ਨੇ ਕੀਤਾ ਔਰ ਭਾਣਾ ਇਹ ਵਾਪਰਿਆ ਕਿ ਜਿਸ ਵੇਲੇ ਤੀਜਾ ਵੀਹਾਂ ਵਰ੍ਹਿਆਂ ਦਾ ਹੋਇਆ ਨਾ ਉਹ ਵੀ ਮਰ ਗਿਆ। ਔਰ ਜਦੋਂ ਤੀਜੇ ਨੂੰ ਅੱਗ ਲਾਉਣ ਲੱਗਾ ਨਾ ਤੇ ਨੇਤਰਾਂ ਵਿਚੋਂ ਜਲ ਨਿਕਲ ਆਇਆ ਔਰ ਜਿਹੜੇ ਨਾਲ ਸਿਮਰਨ ਕਰਨ ਵਾਲੇ ਸਨ, ਉਹ ਕਹਿਣ ਲੱਗੇ ਈਸ਼ਰ ਸਿੰਘਾ, ਆਖਿਰ ਸਿਦਕ ਡੋਲ ਹੀ ਗਿਆ ਨਾ। ਆਖਿਰ ਪੁੱਤਰਾਂ ਦਾ ਮੋਹ ਆ ਹੀ ਗਿਆ ਨਾ । ਅੱਗੋਂ ਕਹਿਣ ਲੱਗਾ ਨਹੀਂ, ਗੁਰੂ ਗੋਬਿੰਦ ਸਿੰਘ ਸਾਹਿਬ ਹਾਜ਼ਰ ਨਾਜ਼ਰ ਨੇ । ਮੈਂ ਇਸ ਕਰਕੇ ਨਹੀਂ ਰੋਇਆ ਕਿ ਮੇਰੇ ਤਿੰਨ ਪੁੱਤਰ ਮਰ ਗਏ ਨੇ, ਬਲਕਿ ਮੈਂ ਤਾਂ ਇਸ ਕਰਕੇ ਰੋਇਆ ਹਾਂ ਕਿ ਗੁਰੂ ਤੇਰੇ ਪੁੱਤਰ ਚਾਰ ਤੇ ਮੇਰੇ ਤਿੰਨ ਮਰੇ ਨੇ । ਜੇ ਕਿਤੇ ਇਕ ਹੋਰ ਹੁੰਦਾ ਤੇ ਉਹ ਵੀ ਸਾੜ ਦਿੰਦਾ । ਇਸ ਲਈ ਮੈਨੂੰ ਹਸਰਤ ਹੈ ਕਿ ਮੇਰਾ ਚੌਥਾ ਪੁੱਤਰ ਵੀ ਹੋਵੇ !

***ਨਾਨਕ ਤਿਨ ਬਲਿਹਾਰੇ ਜਾਇ ॥***
***ਨਾਨਕ ਤਿਨ ਬਲਿਹਾਰੈ ਜਾਇ ॥***

ਇਤਿਹਾਸ ਇਹ ਵੀ ਜ਼ਿਕਰ ਕਰਦਾ ਹੈ ਕਿ ਭਾਈ ਮਨੀ ਸਿੰਘ ਜੀ ਬਾਰ੍ਹਾਂ ਭਰਾ ਸਨ ਤੇ ਉਹਨਾਂ ਵਿਚੋਂ ਦਸ ਸ਼ਹੀਦ ਹੋਏ ਨੇ । ਕਿੰਨੇ ਭਾਗਾਂ ਵਾਲੀ ਉਹ ਮਾਂ ਹੋਵੇਗੀ, ਕਿੰਨਾ ਪਵਿੱਤਰ ਉਸ ਦਾ ਦੁੱਧ ਹੋਵੇਗਾ । ਔਰ ਕਿੰਨਾ ਅਲੱਗ ਉਸ ਦਾ ਖੂਨ ਹੋਵੇਗਾ। ਭਾਈ ਸਾਹਿਬ ਦੇ ਪਿਉ ਦੀ ਕਿੰਨੀ ਕੁ ਪਵਿੱਤਰ ਕਮਾਈ

ਹੋਵੇਗੀ ਕਿ ਉਹਨਾਂ ਦੇ ਦਸ ਪੁੱਤਰ ਗੁਰੂ ਗੋਬਿੰਦ ਸਿੰਘ ਜੀ ਦੀ ਜੰਗ ਵਿਚ ਸ਼ਹੀਦ ਹੋਏ ।

*ਨਾਨਕ ਤਿਨ ਬਲਿਹਾਰੈ ਜਾਇ ॥*
*ਨਾਨਕ ਤਿਨ ਬਲਿਹਾਰੈ ਜਾਇ ॥*

*(ਪੰਨਾ ੧੪੧੦)*

ਲਾਹੌਰ ਵਿਚ ਹੋਈ ਸਿੱਖ ਐਜੂਕੇਸ਼ਨਲ ਕਾਨਫਰੰਸ । ਤਮਾਮ ਸਿੱਖ ਰਿਆਸਤਾਂ ਦੇ ਰਾਜੇ ਮੌਜੂਦ ਸਨ । ਗੰਗਾ ਰਾਮ ਮੌਜੂਦ ਸੀ, ਸ: ਜੋਗਿੰਦਰ ਸਿੰਘ ਮੌਜੂਦ ਸੀ ਤੇ ਸ੍ਰੀ ਨਾਨਕ ਬਾਬਾ ਅਤਰ ਸਿੰਘ ਜੀ ਵੀ ਮੌਜੂਦ ਸਨ ਔਰ ਜੋਗੀ ਅੱਲਾ ਯਾਰ ਖਾਂ ਨੇ ਦੋ ਚੀਜ਼ਾਂ ਲਿਖੀਆਂ ਸਨ ਔਰ ਜਿਸ ਵੇਲੇ ਉਸ ਨੇ ਪੜ੍ਹ ਕੇ ਸੁਣਾਈਆਂ ਨਾ ਉਹ ਦੋਵੇਂ ਚੀਜ਼ਾਂ ਤੇ ਸਾਰੇ ਮੁਸਲਮਾਨ ਗੁਸੇ ਹੋ ਗਏ ਤੇ ਕਹਿਣ ਲੱਗੇ, ਇਹ ਕਾਫਿਰ ਹੈ । ਕਿਉਂਕਿ ਗੁਰੂ ਗੋਬਿੰਦ ਸਿੰਘ ਸਾਹਿਬ ਦੀ ਇੰਨੀ ਤਾਰੀਫ! ਤੇ ਇਸ ਨੂੰ ਪੱਕਾ ਫਤਵਾ ਲਾ ਦਿੱਤਾ ਕਿ ਇਹ ਕਾਫਿਰ ਹੈ ਔਰ ਇਹ ਮਸੀਤੇ ਨਹੀਂ ਵੜ ਸਕਦਾ । ਔਰ ਕਈ ਵਰ੍ਹੇ ਅੱਲਾ ਯਾਰ ਖਾਂ ਮਸੀਤੇ ਨਹੀਂ ਵੜਿਆ । ਫਿਰ ਇਕ ਦਿਨ ਜੁੰਮੇ ਦਾ ਦਿਨ ਆਇਆ ਤੇ ਕਈ ਮੁਸਲਮਾਨ ਇਕੱਠੇ ਹੋ ਕੇ ਉਸ ਦੇ ਕੋਲ ਆ ਗਏ ਤੇ ਕਹਿਣ ਲੱਗੇ ਚੱਲ ਮਸੀਤੇ ਚੱਲੀਏ। ਔਰ ਨਮਾਜ਼ ਪੜ੍ਹ ਜਾ ਕੇ ਤਾਂਕਿ ਤੇਰਾ ਪਾਪ ਬਖਸ਼ਿਆ ਜਾਵੇ, ਕਿਉਂਕਿ ਤੂੰ ਕਾਫਿਰ ਹੈਂ । ਔਰ ਅੱਗੋਂ ਹੱਸ ਕੇ ਕਹਿਣ ਲੱਗਾ ਬਾਬਾ ਮਸੀਤੇ ਜਾਣ ਤੋਂ ਤੇ ਮੈਨੂੰ ਕੋਈ ਇਨਕਾਰ ਨਹੀਂ ਤੇ ਨਮਾਜ਼ ਮੈਂ ਪੜ੍ਹਨੀ ਨਹੀਂ ਛੱਡੀ, ਘਰੇ ਹੀ ਪੜ੍ਹ ਲੈਂਦਾ ਹਾਂ । ਲੇਕਿਨ ਮਾਫੀ ਮੰਗਣ ਵਾਸਤੇ ਮਸੀਤੇ ਨਹੀਂ ਜਾਣਾ । ਕਿਉਂਕਿ ਮੈਂ ਕੋਈ ਪਾਪ ਨਹੀਂ ਕੀਤਾ, ਮੈਂ ਤਾਂ ਸਚਾਈ ਲਿਖੀ ਹੈ । ਇਹੋ ਜਿਹਾ ਗੁਰੂ ਮੈਂ ਨਹੀਂ ਵੇਖਿਆ । ਸਭ ਤੋਂ ਪਹਿਲਾਂ ਆਪ ਖਾਲਸੇ ਨੂੰ ਅੰਮ੍ਰਿਤ ਛਕਾ ਕੇ ਫਿਰ ਉਹਨਾਂ ਅੱਗੇ ਹੱਥ ਜੋੜ ਜੇ ਖਲੋ ਗਏ ਤੇ ਕਹਿਣ ਲੱਗੇ, "ਮੇਰਾ ਨਾਮ ਗੋਬਿੰਦ ਰਾਏ ਹੈ ਤੇ ਮੈਨੂੰ ਗੁਰੂ ਗੋਬਿੰਦ ਸਿੰਘ ਬਣਾ ਦਿਉ ।" ਇੰਨਾ ਕੁਝ ਕਰਨ ਤੋਂ ਬਾਅਦ ਫਿਰ ਖਾਲਸੇ ਦੀ ਉਪਮਾਂ ਆਪਣੀ ਰਸਨਾ ਨਾਲ ਗਾਉਂਦਿਆਂ-ਗਾਉਂਦਿਆਂ ਇਹ ਕਿਹਾ :

***ਖਾਲਸਾ ਅਕਾਲ ਪੁਰਖ ਕੀ ਫੌਜ ॥***
***ਪ੍ਰਗਟਯੋ ਖਾਲਸਾ ਪਰਮਾਤਮ ਕੋ ਮੌਜ ॥***

ਚਾਰੇ ਪੁੱਤਰ ਸ਼ਹੀਦ ਕਰਵਾ ਕੇ ਤੇ ਸਿੱਖਾਂ ਨੂੰ ਵੀ ਕੁਰਬਾਨ ਕਰ ਦਿੱਤਾ।

ਹਜ਼ੂਰ ਜੋਗੀ ਅੱਲਾ ਯਾਰ ਖਾਂ ਬਾਰੇ ਦੱਸ ਰਹੇ ਸੀ ਕਿ ਕਹਿਣ ਲੱਗਾ ਮੈਂ ਮਸੀਤੇ ਨਹੀਂ ਜਾਣਾ, ਕਿਉਂਕਿ ਮੈਂ ਇਨਕਾਰੀ ਹਾਂ। ਦੂਜਾ ਮੁਸਲਮਾਨ ਕਹਿਣ ਲੱਗਾ ਗੁੱਸੇ ਨਾਲ ਕੀ ਗੱਲ ਕਾਫਿਰ ਹੋ ਕੇ ਹੀ ਮਰਨਾ ਈ ? ਜੋਗੀ ਅੱਲਾ ਯਾਰ ਖਾਂ ਕਹਿਣ ਲੱਗਾ ਕੋਈ ਗੱਲ ਨਹੀਂ, ਆਪਣੇ ਹਜ਼ਰਤ ਮੁਹੰਮਦ ਵਲੋਂ ਹੀ ਕਾਫਿਰ ਹੋਵਾਂਗਾ। ਮੈਂ ਗੁਰੂ ਗੋਬਿੰਦ ਸਿੰਘ ਵਲੋਂ ਮੁਰੀਦ ਹਾਂ। ਗੁਰੂ ਗੋਬਿੰਦ ਸਿੰਘ ਜੀ ਦੀ ਗੋਦ ਮੇਰੇ ਵਲੋਂ ਖਾਲੀ ਹੈ। ਗੁਰੂ ਜੀ ਮੈਨੂੰ ਆਪਣੀ ਗਲਵਕੜੀ ਵਿਚ ਲੈ ਲੈਣਗੇ। ਇਸ ਲਈ ਮੈਂ ਨਹੀਂ ਝੂਠ ਬੋਲਿਆ, ਮੈਂ ਨਹੀਂ ਪਾਪ ਕੀਤਾ ਤੇ ਮੈਂ ਮਾਫੀ ਮੰਗਣ ਕਿਉਂ ਜਾਵਾਂ ?

***ਨਾਨਕ ਤਿਨ ਬਲਿਹਾਰੈ ਜਾਇ ॥***
***ਨਾਨਕ ਤਿਨ ਬਲਿਹਾਰੈ ਜਾਇ ॥***

*(ਪੰਨਾ ੧੪੧੦)*

ਦੇਣ ਵਾਲੇ ਦਾਤਿਆ, ਆਪ ਭਾਵੇਂ ਤੂੰ ਲੱਭੇਂ ਜਾਂ ਨਾ ਲੱਭੇਂ, ਪਰ ਤੇਰੇ ਦਰਬਾਰ ਵਿਚ ਜਿਹੜਾ ਜੁੱਟ ਗਿਆ ਨਾ ਉਸ ਦੀ ਤੂੰ ਝੋਲੀ ਭਰ ਦਿੰਦਾ ਹੈਂ। ਔਰ ਗੁਰੂ ਉਸ ਸਿੱਖ ਦੀ ਬਾਂਹ ਫੜਦਾ ਹੈ, ਜਿਹੜਾ ਪਰਾਇਆ ਹੱਕ ਨਾ ਖਾਂਦਾ ਹੋਵੇ। ਆਪਣੀ ਹੱਕ ਹਲਾਲ ਦੀ ਕਮਾਈ ਖਾਂਦਾ ਹੋਵੇ।

ਗੁਰੂ ਗ੍ਰੰਥ ਸਾਹਿਬ ਜੀ ਵਿਚ ਹੱਕ-ਹਲਾਲ ਦੀ ਕਮਾਈ ਵਾਸਤੇ ਬੜਾ ਕੁਝ ਲਿਖਿਆ ਹੈ :

***ਰੁਖੀ ਸੁਖੀ ਖਾਇ ਕੈ***
***ਠੰਢਾ ਪਾਣੀ ਪੀਉ ॥***

*(ਪੰਨਾ ੧੩੭੯)*

ਜਿਨ੍ਹਾਂ ਚੋਰੀ ਦੀ ਰੋਟੀ, ਬੇਈਮਾਨੀ ਦੀ ਤੇ ਹਰਾਮ ਦੀ ਰੋਟੀ ਖਾਧੀ ਹੈ, ਉਹ ਉਸ ਦੀ ਕਮਾਈ ਨੂੰ ਹਲਾਲ ਦੀ ਨਹੀਂ ਬਣਾ ਸਕਦੇ। ਔਰ ਜਿਹੜੀ ਹੱਕ-ਹਲਾਲ ਦੀ ਕਮਾਈ ਹੈ, ਉਸ ਨੂੰ ਕੋਈ ਹਰਾਮ ਦੀ ਨਹੀਂ ਬਣਾ ਸਕਦਾ। ਸਾਹਿਬ ਸੱਚੇ ਪਾਤਸ਼ਾਹ ਨੂੰ ਜ਼ਰਾ ਕੁ ਆਪਣੇ ਨੇਤਰਾਂ ਵਿਚ ਲਿਆਉ।

ਕਈ ਜੀਵ ਐਸੇ ਨੇ ਜਿਹੜੇ ਮਾਸ ਤੋਂ ਬਿਨਾਂ ਕੁਝ ਨਹੀਂ ਖਾਂਦੇ। ਸ਼ੇਰ ਮਾਸ ਤੋਂ ਬਿਨਾਂ ਕੁਝ ਨਹੀਂ ਖਾਂਦਾ। ਬਾਜ਼ ਮਾਸ ਤੋਂ ਬਿਨਾਂ ਕੁਝ ਨਹੀਂ ਖਾਂਦਾ। ਦਸਮ ਗ੍ਰੰਥ ਵਿਚ ਇਕ ਜ਼ਿਕਰ ਆਇਆ ਹੈ ਕਿ ਇਕ ਪਰਿੰਦਾ ਹੈ, ਜਿਹੜਾ ਸ਼ੇਰ ਦੀਆਂ ਦਾਹੜਾਂ ਵਿਚੋਂ ਮਾਸ ਕੱਢ ਕੇ ਖਾਂਦਾ ਹੈ। ਔਰ ਮਾਸ ਉਦੋਂ ਹੀ ਕੱਢਦਾ

ਹੈ, ਜਦੋਂ ਸ਼ੇਰ ਅਬਾਸੀ ਲਵੇ। ਔਰ ਅਬਾਸੀ ਲੈਣ ਲੱਗਿਆਂ ਕੋਈ ਘੰਟਾ ਤੇ ਨਹੀਂ ਨਾ ਲੱਗ ਜਾਂਦਾ। ਵੱਧ ਤੋਂ ਵੱਧ ਅੱਧਾ ਮਿੰਟ ਲੈਂਦਾ ਹੈ ਤੇ ਉਸ ਅੱਧੇ ਮਿੰਟ ਵਿਚ ਹੀ ਉਹ ਪਰਿੰਦਾ ਆਉਂਦਾ ਹੈ ਤੇ ਝਪਟ ਮਾਰ ਕੇ ਉਸ ਦੀਆਂ ਦਾਹੜਾਂ ਵਿਚੋਂ ਮਾਸ ਕੱਢ ਕੇ ਲੈ ਕੇ ਚਲਾ ਜਾਂਦਾ ਹੈ। ਹੁਣ ਆ ਗਿਆ ਸਾਡਾ ਤੇ ਤੁਹਾਡਾ ਜ਼ਿਕਰ ਅਰਥਾਤ ਮਨੁੱਖ ਦਾ ਜ਼ਿਕਰ।

ਮੈਂ ਇਕ ਲੱਖਪਤੀਆ ਆਦਮੀ ਵੇਖਿਆ ਆਪਣੀ ਜਨਾਨੀ ਨਾਲ ਲੜਦਾ ਹੋਇਆ। ਲੇਕਿਨ ਕਿਸ ਚੀਜ਼ ਤੋਂ, ਰੋਟੀ ਤੋਂ। ਕਹਿੰਦਾ ਹੈ ਕਦੇ ਇਹ ਰੋਟੀ ਬਣਾ ਤੇ ਕਦੇ ਇਹ ਰੋਟੀ ਬਣਾ, ਛੱਤੀਆਂ ਚੀਜ਼ਾਂ ਦਾ ਮੁਹਤਾਜ ਹੈ ਇਹ ਮਨੁੱਖ ਤੇ ਵਾਹਿਗੁਰੂ ਉਸ ਨੂੰ ਦਿੰਦਾ ਹੀ ਹੈ ਨਾ। ਇਕ ਹਵਾ ਨੂੰ ਆਪਣੀ ਖੁਰਾਕ ਜਾਣਦੇ ਨੇ ਜੋਗੀ-ਜਨ। ਉਹ ਹਵਾ ਨੂੰ ਰੋਕਦੇ ਨੇ ਤੇ ਦਸਮ-ਦਵਾਰ ਵੱਲ ਭੇਜ ਦਿੰਦੇ ਨੇ ਤੇ ਉਸ ਦੇ ਨਾਲ ਹੀ ਆਪਣੀ ਉਮਰ ਵੱਡੀ-ਵੱਡੀ ਕਰ ਲੈਂਦੇ ਨੇ। ਲੇਕਿਨ ਬਾਬੇ ਨਾਨਕ ਦਾ ਮਤਲਬ ਅਗਲੀਆਂ ਤੁਕਾਂ ਨਾਲ ਹੈ :

***ਜੀਵੈ ਦਾਤਾ ਮਰੈ ਨ ਕੋਇ ॥***



ਇਨ੍ਹਾਂ ਪੰਕਤੀਆਂ ਤੋਂ ਭਾਵ ਹੈ ਕਿ ਜਿੰਨਾ ਚਿਰ ਦੇਣ ਵਾਲਾ ਦਾਤਾ ਦਿੰਦਾ ਹੈ ਨਾ, ਉਨਾ ਚਿਰ ਕੋਈ ਆਦਮੀ ਭੁੱਖਾਂ ਨਹੀਂ ਮਰ ਸਕਦਾ।

***ਨਾਨਕ ਮੁਠੇ ਜਾਹਿ***

ਪਰ ਨਾਨਕ-ਨਿਰੰਕਾਰੀ ਕਹਿੰਦੇ ਨੇ ਕਿ ਉਹ ਮੁੱਛੇ ਜਿਹੇ, ਲਿੰਬੇ ਜਿਹੇ ਬਰਬਾਦ ਹੋ ਗਏ। ਕੌਣ ?

***ਨਾਹੀ ਮਨਿ ਸੋਇ ॥੨॥***

*(ਪੰਨਾ ੧੪੪)*

ਭਾਵ ਕਿ ਜਿਨ੍ਹਾਂ ਨੇ ਉਸ ਦਾਤੇ ਨੂੰ, ਉਸ ਦੇਣ ਵਾਲੇ ਨੂੰ ਆਪਣੇ ਅੰਦਰ ਨਹੀਂ ਨਾ ਵਸਾਇਆ। ਉਹ ਲੁੱਟੇ ਗਏ, ਬਰਬਾਦ ਹੋ ਗਏ ਔਰ ਜਿਨ੍ਹਾਂ ਨੇ ਉਸ ਨੂੰ ਆਪਣੇ ਅੰਦਰ ਵਸਾ ਲਿਆ। ਫਿਰ :

***ਨਾਨਕ ਤਿਨ ਬਲਿਹਾਰੈ ਜਾਇ ॥***

***ਨਾਨਕ ਤਿਨ ਬਲਿਹਾਰੈ ਜਾਇ ॥***

'ਪਤੀਬਰਤਾ' ਧਰਮ ਬੜਾ ਬਰੀਕ ਧਰਮ ਹੈ। ਉਹ ਇਸ ਤਰ੍ਹਾਂ ਕਿ ਜਦੋਂ ਮੈਂ ਡੇਰੇ ਪੜ੍ਹਦਾ ਸੀ ਤਾਂ ਮਹਾਂਪੁਰਸ਼ਾਂ ਨੇ ਇਕ ਬਚਨ ਸੁਣਾਇਆ ਕਿ ਇਕ ਗੁਆਂਢਣ ਆਪਣੀ ਦੂਜੀ ਗੁਆਂਢਣ ਨੂੰ ਆ ਕੇ ਪੁੱਛਦੀ ਹੈ ਕਿ ਤੂੰ ਤੇ ਪਤੀ

ਨੂੰ ਪਰਮੇਸ਼ਰ ਜਾਣ ਕੇ ਪੂਜਦੀ ਹੈਂ। ਤੂੰ ਤੇ ਉਸ ਦੇ ਚਰਨਾਂ ਤੇ ਸਦਕੇ-ਸਦਕੇ ਜਾਂਦੀ ਹੈਂ। ਔਰ ਅੱਜ ਸਾਰੀ ਰਾਤ ਤੂੰ ਹੌਕੇ ਮਾਰ-ਮਾਰ ਕੇ ਰੋਂਦੀ ਰਹੀ ਹੈਂ। ਸਾਹ ਨਾਲ ਸਾਹ ਨਹੀਂ ਤੇਰਾ ਰਲਿਆ, ਆਖਿਰ ਗੱਲ ਕੀ ਹੋਈ ? ਕਿਉਂ ਇੰਨੇ ਹਾਵੇ ਹੌਕੇ ਪਾਉਨੀ ਹੈਂ, ਕਿਉਂ ਇੰਨੇ ਵੈਣ ਪਾਉਨੀ ਹੈਂ ? ਫਿਰ ਪਤੀਬਰਤਾ ਇਸਤਰੀ ਨੇ ਗੁਆਂਢਣ ਨੂੰ ਆਖਿਆ ਭੈਣ!

*"ਦਿੰਦਾ ਨਾ ਆਖਹਿ ਆਨ ਕੌ*

ਪਤੀ ਮੇਰਾ ਗਿਆ ਹੋਇਆ ਹੈ ਪਰਦੇਸ ਤੇ ਆਉਣ ਲਈ ਕਹਿ ਗਿਆ ਸੀ। ਔਰ ਉਹ ਜਾਨਵਰਾਂ ਦਾ ਬੜਾ ਪਿਆਰਾ ਹੈ। ਉਸ ਨੇ ਇਕ ਸ਼ੇਰ ਦਾ ਬੱਚਾ ਪਾਲਿਆ ਹੋਇਆਂ ਹੈ, ਇਕ ਬੱਕਰੀ ਦਾ ਬੱਚਾ ਵੀ ਪਾਲਿਆ ਹੋਇਆ ਹੈ। ਆਉਣ ਲਈ ਕਹਿੰਦਾ ਸੀ ਪੱਕਾ। ਪਰ ਜਿਹੜੀ ਸ਼ੇਰ ਦੇ ਬੱਚੇ ਦੀ ਖੁਰਾਕ ਹੈ ਮਾਸ, ਉਹ ਵੀ ਨਹੀਂ 'ਸੁ' ਭੇਜਿਆ ਤੇ ਬੱਕਰੀ ਦੇ ਬੱਚੇ ਦੀ ਖੁਰਾਕ ਪੱਤੇ ਵੀ ਨਹੀਂ 'ਸੁ' ਭੇਜੇ। ਬੱਕਰੀ ਵੀ ਰੋਂਦੀ ਪਈ ਹੈ ਤੇ ਸ਼ੇਰ ਵੀ ਬੜੀਆਂ ਵਿਆਪਕ ਭਰੀਆਂ ਨਜ਼ਰਾਂ ਨਾਲ ਵੇਖ ਰਿਹਾ ਹੈ ਔਰ ਮੈਨੂੰ ਵੀ ਪਤੀ ਦਾ ਵਿਛੋੜਾ ਵਿਆਪਦਾ ਪਿਆ ਹੈ। ਹੁਣ ਤੇ ਮੇਰਾ ਵੀ ਜੀਅ ਇਹ ਕਰਦਾ ਪਿਆ ਹੈ ਕਿ ਮੈਂ ਮਰ ਹੀ ਜਾਵਾਂ। ਗੁਆਂਢਣ ਕਹਿਣ ਲੱਗੀ, ਮੈਂ ਤਾਂ ਤੇਰੇ ਕੋਲੋਂ ਇਹ ਪੁੱਛਿਆ ਸੀ ਕਿ ਤੂੰ ਕੱਲ੍ਹ ਸਾਰੀ ਰਾਤ ਰੋਂਦੀ ਕਿਉਂ ਪਈ ਸੀ ਤੇ ਤੂੰ ਮੇਰੇ ਅੱਗੇ ਇਕ ਬੁਝਾਰਤ ਜਿਹੀ ਪਾ ਦਿੱਤੀ ਹੈ। ਕਹਿਣ ਲੱਗੀ, ਭੈਣ ਡੂਮਣਾ। ਡੂਮਣਾ ਤੋਂ ਭਾਵ ਹੈ ਪੱਖਾ ਤੇ ਪੱਖੇ ਤੋਂ ਭਾਵ ਹੈ ਕੱਖ, ਕੱਖ ਤੋਂ ਭਾਵ ਹੈ ਪੰਦਰਾਂ ਦਿਨ। ਭਾਵ ਕਿ ਮੇਰੇ ਨਾਲ ਪੰਦਰਾਂ ਦਿਨਾਂ ਦਾ ਵਾਅਦਾ ਕਰ ਕੇ ਗਏ ਸੀ, ਪਰ :

*ਆਏ ਨੇ ਸਿੰਧ ਆਹਾਰ।"*

ਸਿੰਧ ਤੋਂ ਭਾਵ ਹੈ ਕਿ ਸ਼ੇਰ, ਤੇ ਸ਼ੇਰ ਖਾਂਦਾ ਹੈ ਮਾਸ। ਔਰ ਮਾਸ ਤੋਂ ਭਾਵ ਹੈ ਮਹੀਨਾ। ਪੰਦਰਾਂ ਦਿਨਾਂ ਦਾ ਕਹਿ ਕੇ ਗਏ ਸੀ ਤੇ ਅੱਜ ਮਹੀਨਾ ਹੋਣ ਤੇ ਆਇਆ ਹੈ। ਹੁਣ ਤੂੰ ਦੱਸ ਮੈਂ ਰੋਵਾਂ ਕਿ ਨਾ ਰੋਵਾਂ। ਇਥੋਂ ਤੱਕ ਕਿ ਜਾਨਵਰਾਂ ਦਾ ਆਹਾਰ ਵੀ ਨਹੀਂ ਭੇਜਿਆ। ਆਪ ਆਉਣਾ ਤੇ ਕਿਤੇ ਰਿਹਾ ਮੈਨੂੰ ਚਿੱਠੀ ਤੱਕ ਵੀ ਨਹੀਂ ਲਿਖੀ। ਆਪਣਾ ਕੋਈ ਪ੍ਰੋਗਰਾਮ ਤਕ ਨਹੀਂ ਮੈਨੂੰ ਦੱਸਿਆ। ਇਸ ਲਈ ਮੇਰਾ ਜੀਅ ਕਰਦਾ ਹੈ ਕਿ ਮੈਂ ਪਤੀ ਦੀ ਜੁਦਾਈ ਵਿਚ ਜ਼ਹਿਰ ਖਾ ਕੇ ਮਰ ਜਾਵਾਂ। ਉਹਨਾਂ ਤੋਂ ਬਿਨਾਂ ਮੈਨੂੰ ਘਰ ਉਜੜਿਆ-ਉਜੜਿਆ ਜਾਪਦਾ ਹੈ। ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨਾਲ ਗੱਲਾਂ ਕਰਦੇ ਹੋ। ਸਾਹਿਬਾਂ ਨੇ

ਇਕ ਪਤੀਬਰਤਾ ਇਸਤਰੀ ਦਾ ਰੂਪ ਦੱਸਿਆ ਹੈ ।

**ਜਲ ਥਲ ਨੀਰਿ ਭਰੇ**

ਅਰਥਾਤ ਮੀਂਹ ਵਰ੍ਹਿਆ ਹੋਵੇ ਤੇ ਨਗਰੀ ਦੇ ਚਾਰ-ਚੁਫੇਰੇ ਨਜ਼ਰ ਆਉਂਦਾ ਹੋਵੇ ਤੇ ਬੜਾ ਸੋਹਣਾ ਲਗਦਾ ਹੈ ।

**ਸੀਤਲ ਪਵਣ**

ਹਵਾ ਠੰਡੀ ਵਗਦੀ ਹੋਵੇ ਤੇ ਲੋਕਾਂ ਦੇ ਪਸੀਨੇ ਸੁਕਾ ਦੇਵੇ ਪਾਣੀ ਵਿਚ ਲੇਟ-ਲੇਟ ਕੇ, ਇਹ ਦੂਸਰਾ ਨਜ਼ਾਰਾ ਹੈ ।

**ਸੀਤਲ ਪਵਣ ਝੁਲਾਰਦੇ ॥**

(ਪੰਨਾ ੧੧੦੨)

ਔਰ ਉਸ ਹਵਾ ਦੇ ਨਾਲ ਮਿੱਠੀਆਂ-ਮਿੱਠੀਆਂ ਲਹਿਰਾਂ, ਮਿੱਠੀਆਂ-ਮਿੱਠੀਆਂ ਤਰੰਗਾਂ ਸ਼ਾਮਿਲ ਹੋਣ, ਪਾਣੀ ਵਿਚੋਂ ਪੈਦਾ ਹੋਣ ਤੇ ਕਿਨਾਰੇ ਲੱਗ ਕੇ ਸਾਫ ਹੋ ਜਾਣ । ਇਹ ਤੀਸਰਾ ਨਜ਼ਾਰਾ ਹੈ ।

**ਹੀਰੇ ਲਾਲ ਜੋੜੰਦੀਆ ॥**

ਹੀਰੇ ਤੇ ਲਾਲਾਂ ਨਾਲ ਜੜਿਆਂ ਹੋਇਆ ਪਲੰਘ ਹੋਵੇ।



**'ਸੁਭਰ'**

ਇਸ ਤੋਂ ਭਾਵ ਹੈ ਕਿ ਜਦੋਂ ਮਾਪੇ ਘਰੋਂ ਕਾਕੀ ਨੂੰ ਤੋਰਦੇ ਨੇ ਤੇ ਸਿਰ ਤੇ ਲਾਲ ਦੁਪੱਟਾ ਦਿੰਦੇ ਨੇ । ਉਸ ਨੂੰ ਕਹਿੰਦੇ ਨੇ ਸੁੱਭਰ ।

**'ਕਪੜ'**

ਪਹਿਨਣ ਵਾਲੇ ਸੂਟਾਂ ਦੇ ਟਰੰਕ ਦੇ ਟਰੰਕ ਭਰੇ ਹੋਣ ।

**'ਭੋਗ'**

ਅਰਥਾਤ ਖਾਣ-ਪੀਣ ਦੀਆਂ ਚੀਜ਼ਾਂ ਦਾ ਕੋਈ ਘਾਟਾ ਨਾ ਹੋਵੇ । ਔਰ ਅਗਰ ਕੋਈ ਘਾਟਾ ਹੋਵੇ ਤੇ ਕੇਵਲ ਪਤੀ ਦਾ ਸੁਹਾਗ ਘਰ ਨਾ ਹੋਵੇ, ਕੇਵਲ ਇਸ ਚੀਜ਼ ਦਾ ਘਾਟਾ ਨਾ ਹੋਵੇ । ਔਰ ਕਿਸੇ ਕਾਰਨ ਜੇਕਰ ਪਤੀ ਘਰ ਵਿਚ ਨਾ ਹੋਵੇ ਤਾਂ ਪਤੀਬਰਤਾ ਇਸਤਰੀ ਉਸ ਭਰੇ ਹੋਏ ਘਰ ਨੂੰ ਕਿਸ ਨਜ਼ਰ ਨਾਲ ਵੇਖਦੀ ਹੈ ?

**ਜਲ ਥਲ ਨੀਰਿ ਭਰੇ**
**ਸੀਤਲ ਕਵਣ ਝੁਲਾਰਦੇ ॥**

***ਸੁਭਰ ਕਪੜ ਭੋਗ***
***ਨਾਨਕ ਪਿਰੀ ਵਿਹੂਣੀ ਤਤੀਆ ॥***

(ਪੰਨਾ ੧੧੦੨)

ਇਹਨਾਂ ਸ਼ਬਦਾਂ ਦੇ ਅਰਥ ਇਹ ਨਿਕਲਦੇ ਹਨ ਕਿ ਜਿਸ ਦਾ ਪਤੀ ਘਰ ਵਿਚ ਨਾ ਹੋਵੇ, ਉਸ ਨੂੰ ਇਹ ਤਮਾਮ ਚੀਜ਼ਾਂ ਅੱਗ ਦਾ ਭਾਂਬੜ ਲਗਦੀਆਂ ਹਨ। ਫਿਰ 'ਪਤੀਬਰਤਾ' ਇਸਤਰੀ ਪੁੱਛਦੀ ਹੈ :

***ਨਾਨਕ ਤਿਨਾ ਬਸੰਤੁ ਹੈ***
***ਜਿਨ੍ ਘਰਿ ਵਸਿਆ ਕੰਤੁ ॥***

(ਪੰਨਾ ੭੯੧)

"ਭਾਈ ਗੁਰਦਿੱਤ ਸਿੰਘ ਜੀ", ਜਿਨ੍ਹਾਂ ਦੀ ਗੱਲ ਵਿਚ ਬੜਾ ਪ੍ਰਭਾਵ ਸੀ, ਉਹ ਨਿੱਕੀ ਜਿਹੀ ਗੱਲ ਤੋਂ ਸਵਾਲ ਬਣਾ ਲੈਂਦੇ ਸਨ। ਉਹਨਾਂ ਦਾ ਇਕ ਬਚਨ ਹੈ :

***ਏਕ ਬਾਤ ਹੈ ਅਟਪਟੀ,***
***ਝਟਪਟ ਲਖੀ ਨਾ ਜਾਇ।***

ਰੱਬ ਦੀ ਗੱਲ ਨੂੰ ਕਹਿੰਦੇ ਨੇ ਅਟਪਟੀ ਅਰਥਾਤ ਔਖੀ।



***ਝਟਪਟ ਤਉ ਤਬ ਹੀ ਲਖਹਿ,***
***ਜਬ ਮਨ ਕੀ ਖਟਖਟੀ ਜਾਇ।***

ਨਿੱਕੀ ਜਿਹੀ ਗੱਲ ਵਿਚ ਵੀ ਬੜਾ ਸਵਾਦ ਬਣਾ ਦਿੰਦੇ ਸਨ। ਉਹਨਾਂ ਨੇ ਪਤੀਬਰਤਾ ਇਸਤਰੀ ਵਾਸਤੇ ਵੀ ਬਚਨ ਲਿਖੇ ਸਨ। ਉਹ ਲਿਖਦੇ ਸਨ ਕਿ ਪਤੀਬਰਤਾ ਇਸਤਰੀ ਨੂੰ ਪਤੀ ਤੋਂ ਬਿਨਾ ਹੋਰ ਕੋਈ ਚੀਜ਼ ਚੰਗੀ ਹੀ ਨਹੀਂ ਲਗਦੀ। ਉਹ ਸਿਰਫ ਆਪਣੇ ਪਤੀ ਦੀ ਪੁਜਾਰਨ ਹੈ। ਉਸ ਨੂੰ ਕਿਸੇ ਹੋਰ ਨਾਲ ਕੀ ਲੱਗੇ ? ਪਤੀਬਰਤਾ ਇਸਤਰੀ ਨੇ ਦੋ ਰੋਟੀਆਂ ਮਾਲਿਕ ਦੇ ਅੱਗੇ ਰੱਖ ਕੇ ਆਖਿਆ, "ਤੁਸੀਂ ਕੱਲ੍ਹ ਦੇ ਭੁੱਖੇ ਹੋ। ਲਉ ਭੋਗ ਲਾਉ।" ਲੇਕਿਨ ਭਾਈ ਸ਼ੀਹਾਂ ਨੇ ਆਖਿਆ, "ਨਹੀਂ, ਤੇਰੀ ਗੋਦ ਵਿਚ ਕਾਕਾ ਹੈ। ਇਹ ਰੋਟੀਆਂ ਤੂੰ ਹੀ ਖਾ ਲੈ।" ਇਹ ਹੈ ਇਸਤਰੀ ਦਾ ਧਰਮ।

ਭਾਈ ਜੀ ਕਹਿੰਦੇ ਨੇ ਕਿ ਜਿੰਨਾ ਚਿਰ ਬੇਵਕੂਫ ਆਦਮੀ ਦੁਨੀਆਂ ਵਿਚ ਮੌਜੂਦ ਹੈ, ਉਨਾ ਚਿਰ ਅਕਲਮੰਦ ਆਦਮੀ ਇਹਨਾਂ ਦਾ ਫਾਇਦਾ ਕਿਉਂ ਨਾ ਉਠਾਉਣ ?

ਗੁਰੂ ਅਮਰਦੇਵ ਸੱਚਾ ਪਾਤਸ਼ਾਹ ਆਏ ਬਾਹਰੋਂ ਜਦੋਂ ਗੋਇੰਦਵਾਲ ਸਨ।

ਜਦੋਂ ਘਰ ਦੇ ਦਰਵਾਜ਼ੇ ਦੇ ਕੋਲ ਆਏ ਤਾਂ ਅੰਦਰੋਂ ਬੜੀਆਂ ਤੱਪਕਦੀਆਂ ਆਵਾਜ਼ਾਂ ਆਈਆਂ। ਸਰਕਾਰ ਅੰਦਰ ਗਏ ਤੇ ਮਨਸਾ ਦੇਈ ਨੇ ਵੇਖਿਆਂ ਪਤੀਦੇਵ ਆ ਗਏ ਨੇ। ਗਲ ਵਿਚ ਪੱਲਾ ਪਾ ਕੇ ਤੇ ਹੱਥ ਜੋੜ ਕੇ ਮੱਥਾ ਟੇਕਿਆ ਪਤੀਦੇਵ ਨੂੰ। ਬੀਬੀ ਭਾਨੀ ਵੀ ਆ ਗਏ ਤੇ ਆ ਕੇ ਨਮਸਕਾਰ ਕੀਤੀ। ਔਰ ਨੂੰਹ-ਰਾਣੀ ਵੀ ਆ ਗਈ। ਗੁਰਦੇਵ ਨੇ ਆਖਿਆ ਮਨਸਾ ਦੇਈ, ਜਦੋਂ ਮੈਂ ਆਇਆ ਸੀ, ਤੇ ਅੰਦਰੋਂ ਬੜੀਆਂ ਤੱਪਕਦੀਆਂ, ਡਰਦੀਆਂ ਤੇ ਗਰਜਦੀਆਂ ਆਵਾਜ਼ਾਂ ਆ ਰਹੀਆਂ ਸਨ। ਕਿਉਂ ? ਉਹ ਵੀ ਬਾਬੇ ਨਾਨਕ ਦੇ ਘਰੋਂ ! ਇੰਨੀਆਂ ਤਰਖਦਾਰ ਤੇ ਇੰਨੀਆਂ ਫਿੱਕੀਆਂ ਆਵਾਜ਼ਾਂ ਕਿਉਂ ? ਫਿਰ ਮਨਸਾ ਦੇਵੀ ਹੱਥ ਜੋੜ ਕੇ ਕਹਿਣ ਲੱਗੀ, "ਮਹਾਰਾਜ ! ਮੈਂ ਭਾਨੀ ਨਾਲ ਸਿਰ ਦੀਆਂ ਠੀਕਰੀਆਂ ਭੰਨੀਆ ਆਹ ਤੁਸੀਂ ਵੇਖਦੇ ਪਏ ਹੋ। ਇਹ ਨਿੱਕਾ ਜਿਹਾ ਤੁਹਾਡਾ ਦੋਹਤਾ, ਕੰਚਨ ਵਰਗੀ ਜਿਸਦੀ ਕਾਇਆਂ ਹੈ। ਜਿਸ ਨੂੰ ਮੈਂ ਰੇਸ਼ਮ ਦੇ ਰੁਮਾਲਾਂ ਵਿਚ ਲਪੇਟ ਕੇ ਰੱਖਦੀ ਹਾਂ ਔਰ ਮੈਂ ਕਦੇ ਇਸ ਦਾ ਵਸਾਹ ਨਹੀਂ ਕੀਤਾ। ਮੈਂ ਕਦੇ ਇਨ੍ਹਾਂ ਵੱਲੋਂ ਅਵੇਸਲੀ ਨਹੀਂ ਹੋਈ। ਹਰ ਵੇਲੇ ਮੈਂ ਇਸ ਨੂੰ ਆਪਣੇ ਧਿਆਨ ਵਿਚ ਰੱਖਦੀ ਹਾਂ, ਕਿਉਂਕਿ ਇਹ ਮੇਰਾ ਦੋਹਤਾ ਹੈ। ਗੁਰਦੇਵ ਜੀ, ਚਾਰ ਦਿਨ ਹੋਏ ਨੇ ਪ੍ਰਸ਼ਾਦਿ-ਪਾਣੀ ਤਿਆਰ ਹੋ ਗਿਆ, ਤਵਾ ਉਸ ਨੇ ਚੁਲ੍ਹੇ 'ਤੇ ਰੱਖ ਦਿੱਤਾ ਤੇ ਆਪ ਪਤਾ ਨਹੀਂ ਕਿਹੜੇ ਕੰਮ ਵਿਚ ਰੁੱਝ ਗਈ ਤੇ ਇਹ ਤੁਹਾਡਾ ਸੁੱਖਾਂ ਲੱਧਾ ਦੋਹਤਾ, ਜਿਸ ਨਾਲ ਤੁਸੀਂ ਬੜਾ ਪਿਆਰ ਕਰਦੇ ਹੋ। ਇਹ ਸਹਿਜੇ-ਸਹਿਜੇ, ਰਿੜ੍ਹਦਾ-ਰਿੜ੍ਹਦਾ ਚੁੱਲ੍ਹੇ ਦੇ ਲਾਗੇ ਚਲਾ ਗਿਆ ਔਰ ਉਥੇ ਤੱਪਦਾ ਹੋਇਆ ਤਵਾ ਪਿਆ ਸੀ। ਜੇ ਮੈਂ ਇਕ ਮਿੰਟ ਵਿਚ ਉਥੇ ਨਾ ਪਹੁੰਚਦੀ ਤਾਂ ਤੁਹਾਡੇ ਦੋਹਤੇ ਨੇ ਤਵੇ ਉਤੇ ਦੋਵੇਂ ਹੱਥ ਰੱਖ ਦੇਣੇ ਸਨ। ਤਲੀਆਂ ਸੜ ਜਾਣੀਆਂ ਸਨ, ਛਾਲੇ ਪੈ ਜਾਣੇ ਸਨ। ਔਰ ਕੰਚਨ ਵਰਗੀ ਕਾਇਆਂ ਨੂੰ ਦਾਗ ਲੱਗ ਜਾਣਾ ਸੀ। ਮੈਂ ਤੱਤੀ ਬੋਲਾਂ ਨਾ ਤੇ ਹੋਰ ਕੀ ਕਰਾਂ ? ਔਰ ਅੱਜ ਮੈਂ ਇਸ ਕਰਕੇ ਕਲਪੀ ਜੇ ਕਿ ਭਾਨੀ ਨੂੰ ਕਿਤੇ ਗਰਮ ਪਾਣੀ ਦੀ ਲੋੜ ਹੋਵੇਗੀ ਤੇ ਮੈਂ ਪਾਣੀ ਦਾ ਗਰਮ ਪਤੀਲਾ ਭਰ ਕੇ ਰੱਖ ਦਿੱਤਾ ਤੇ ਆਪ ਪਤਾ ਨਹੀਂ ਫਿਰ ਕਿਹੜੇ ਕੰਮਾਂ ਵਿਚ ਰੁਝ ਗਈ। ਫਿਰ ਖਿਆਲ ਇਸ ਨੇ ਭੁਲਾ ਦਿੱਤਾ ਤੁਹਾਡੇ ਸੁੱਖਾਂ ਲੱਧੇ ਦੋਹਤੇ ਦਾ। ਔਰ ਉਹ ਰਿੜ੍ਹਦਾ-ਰਿੜ੍ਹਦਾ ਗਰਮ ਪਾਣੀ ਦੇ ਪਤੀਲੇ ਕੋਲ ਪਹੁੰਚ ਗਿਆ। ਤੁਹਾਨੂੰ ਪਤਾ ਮੇਰਾ ਦਿਲ ਕਿੰਨਾ ਘਬਰਾਉਂਦਾ ਹੈ ? ਪਤਾ ਨਹੀਂ ਇਹ ਬੱਚੇ ਜਦੋਂ ਵੀ ਰਿੜ੍ਹਦੇ ਨੇ, ਪਤਾ ਨਹੀਂ ਅੱਗ ਵੱਲ ਹੀ ਕਿਉਂ ਜਾਂਦੇ ਨੇ ?

ਮੇਰਾ ਵਾਹਿਗੁਰੂ ਹੀ ਜਾਣੇ ਇਹਨਾਂ ਨੂੰ ਅੱਗ ਨਾਲ ਕਿਉਂ ਪਿਆਰ ਹੈ ? ਮੇਰਾ ਨਿਰੰਕਾਰ ਹੀ ਜਾਣੇ ਇਹਨਾਂ ਨੂੰ ਅੱਗ ਨਾਲ ਕੀ ਮੁਹੱਬਤ ਹੈ ? ਔਰ ਅੱਜ ਵੀ ਮੈਨੂੰ ਅਗਰ ਦੇਰੀ ਹੋ ਜਾਂਦੀ ਤਾਂ ਇਸ ਨੇ ਆਪਣੀਆਂ ਦੋਵੇਂ ਬਾਹਵਾਂ ਉਬਲਦੇ ਪਾਣੀ ਵਿਚ ਪਾ ਦੇਣੀਆਂ ਸਨ। ਮਾਸ ਸੜ ਜਾਣਾ ਸੀ ਤੇ ਹੱਡੀਆਂ ਨੰਗੀਆਂ ਹੋ ਜਾਣੀਆਂ ਸੀ। ਮੈਂ ਤੱਤੀ ਬੋਲਾਂ ਨਾ ਤੇ ਹੋਰ ਕੀ ਕਰਾਂ ? ਜਿਸ ਵੇਲੇ ਮਨਸਾ ਦੇਈ ਦੀ ਗੁਫਤਗੂ ਖਤਮ ਹੋ ਗਈ ਤੇ ਗਰੀਬ-ਨਿਵਾਜ਼ ਕਹਿਣ ਲੱਗੇ ਕਿ ਅੱਜ ਤੇ ਤੱਤੇ ਤਵੇ ਤੋਂ ਬਚਾ ਲਿਆ ਹੈ ਤੂੰ, ਅੱਜ ਤੇ ਉਬਲਦੇ ਪਾਣੀ ਵਿਚੋਂ ਬਚਾ ਲਿਆ ਹੈ ਤੂੰ। ਲੇਕਿਨ ਜਿਸ ਦਿਨ ਦਸ ਮਣ ਲੱਕੜਾਂ ਤੇ ਦੇਗ ਉਬਾਲ ਕੇ ਵਿਚ ਤੇਰਾ ਦੋਹਤਾ ਹੋਵੇਗਾ ਔਰ ਉਸ ਦਿਨ ਤੂੰ ਬਚਾਉਣ ਲਈ ਜਾਏਂਗੀ ? ਮਨਸਾ ਦੇਈਏ, ਉਸ ਦਿਨ ਤੂੰ ਇਸ ਦੀ ਰਾਖੀ ਬਣੇਂਗੀ ? ਉਸ ਦਿਨ ਤੂੰ ਇਸ ਦੀ ਸਹਾਇਤਾ ਕਰੇਂਗੀ ?

ਮੈਂ ਤਾਂ ਮੁਹੰਮਦ ਲਤੀਫ ਨੂੰ ਪੜ੍ਹਿਆ ਹੈ। ਉਹ ਕਹਿੰਦੇ ਨੇ ਕਿ ਗੁਰੂ ਅਰਜਨ ਦੇਵ ਜੀ ਕਿਸ ਮਿੱਟੀ ਦੇ ਬਣੇ ਨੇ, ਕੌਣ ਸੇ ਮੁਲਕ ਕੇ ਰਹਿਨੇ ਵਾਲੇ ਹੈਂ ਔਰ ਕਿਸ ਅਧਾਰ ਕੇ ਆਸਰੇ ਯਹ ਜ਼ਿੰਦਾ ਰਹਿਤੇ ਹੈਂ। ਉਨ ਕੇ ਚਿਹਰੇ ਪੇ ਕੋਈ ਭੀ ਸ਼ਿਕਸ ਨਾ ਥੀ। ਉਨ ਕੀ ਆਖੋਂ ਮੇਂ ਕੋਈ ਆਂਸੂ ਨਾ ਥਾ। ਉਨਕੀ ਜ਼ਬਾਨ ਪੇ ਕੋਈ ਸ਼ਿਕਵਾ ਨਾ ਥਾ। ਔਰ ਹਮੇਂ ਮਾਲੂਮ ਨਹੀਂ ਥਾ ਕਿ ਵੋਹ ਪਾਣੀ ਮੇਂ ਉਬਲਤੇ ਹੈਂ, ਮਾਲੂਮ ਹੀ ਨਹੀਂ ਥਾ ਕਿ ਵੋਹ ਗਰਮ ਤਵੀ ਪੇ ਬੈਠੇ ਹੈਂ। ਇਹ ਉਹ ਮੰਜ਼ਿਲ ਹੈ ਪਿਆਰਿਓ ਜਿਥੇ ਸਿੱਖੀ ਕਮਾਈ ਜਾਂਦੀ ਹੈ। ਇਸੇ ਤਰ੍ਹਾਂ ਭਾਈ ਸ਼ੀਹਾਂ ਜੀ ਦੀ ਵੀ ਸਿੱਖੀ ਦੇ ਕੇ ਭਾਈ ਲਹਿਣਾ ਜੀ ਵੀ ਕਰਤਾਰਪੁਰ ਬਾਬੇ ਨਾਨਕ ਦੇ ਦੁਆਰੇ ਪਹੁੰਚ ਗਏ।

***ਨਾਨਕ ਤਿਨ ਬਲਿਹਾਰੈ ਜਾਇ ॥***

***ਨਾਨਕ ਤਿਨ ਬਲਿਹਾਰੈ ਜਾਇ ॥***

ਸ੍ਰੀ ਨਾਨਕ-ਨਿਰੰਕਾਰੀ ਬੇਦੀ ਪਾਤਸ਼ਾਹ ਜੀ, ਧੰਨ ਗੁਰੂ ਗੋਬਿੰਦ ਸਿੰਘ ਸੋਢੀ ਪਾਤਸ਼ਾਹ ਜੀ, ਧੰਨ ਗੁਰੂ ਗ੍ਰੰਥ ਸਾਹਿਬ ਜੀ।

***ਨਾਨਕ ਦੁਨੀਆ ਕੈਸੀ ਹੋਈ ॥***
***ਸਾਲਕੁ ਮਿਤੁ ਨ ਰਹਿਓ ਕੋਈ ॥***
***ਭਾਈ ਬੰਧੀ ਹੇਤੁ ਚੁਕਾਇਆ ॥***
***ਦੁਨੀਆ ਕਾਰਣਿ ਦੀਨੁ ਗਵਾਇਆ ॥ ੫ ॥***

***ਹੈ ਹੈ ਕਰਿ ਕੈ ਓਹਿ ਕਰੇਨਿ ॥***
***ਗਲ੍ਹਾ ਪਿਟਨਿ ਸਿਰੁ ਖੋਹੇਨਿ ॥***

*(ਪੰਨਾ ੧੪੧੦)*

ਮਾਨ ਸਿੰਘ ਜੀ ਔਰ ਦੱਸ ਰਹੇ ਹਨ ਕਿ ਇਨ੍ਹਾਂ ਪੰਕਤੀਆਂ ਤੋਂ ਕੁਝ ਦਿਖਾਵੇ ਦੀਆਂ ਗੱਲਾਂ ਸਾਹਮਣੇ ਆਈਆਂ ਹਨ। ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਕਈ ਸੱਜਣਾਂ ਨੇ ਇਹ ਅੱਖਰ ਪੜ੍ਹੇ ਹੋਣਗੇ। ਨਹੀਂ ਤਾਂ ਘੱਟ-ਘੱਟ ਇਹ ਅੱਖਰ ਗੁਰਦੁਆਰੇ ਆ ਕੇ ਸੁਣੇ ਤੇ ਹੋਣਗੇ :

***ਕਲਰ ਕੇਰੀ ਛਪੜੀ***
***ਕਊਆ ਮਲਿ ਮਲਿ ਨਾਇ ॥***

*(ਪੰਨਾ ੧੪੧੧)*

ਕਲਰਾਖੀ ਜ਼ਮੀਨ ਹੈ ਜਿਹੜੀ, ਉਥੇ ਕੋਈ ਛੱਪੜੀ ਹੋਵੇ ਅਰਥਾਤ ਉਥੇ ਪਾਣੀ ਖੜਾ ਹੋ ਜਾਵੇ, ਤਾਂ ਉਹ ਪਾਣੀ ਸਾਫ ਨਹੀਂ ਹੁੰਦਾ। ਔਰ ਲਾਲ ਜਿਹੇ ਰੰਗ ਦਾ ਜਾਪਦਾ ਹੈ। ਅਗਰ ਉਸ ਨਾਲ ਹੱਥ ਧੋਣੇ ਚਾਹੀਏ ਤਾਂ ਧੋਤੇ ਨਹੀਂ ਜਾਂਦੇ, ਬਲਕਿ ਹੋਰ ਚੀਕਨੇ ਜਿਹੇ ਹੋ ਜਾਂਦੇ ਨੇ। ਪਰ ਉਸ ਕੱਲਰੀ ਜ਼ਮੀਨ ਦੇ ਛੱਪੜ ਵਾਲੇ ਪਾਣੀ ਨਾਲ ਕਾਂ ਬੜਾ ਖੁਸ਼ ਹੋ ਕੇ ਨਹਾਉਂਦਾ ਹੈ। ਬੜੀਆਂ ਉਸ ਵਿਚ ਤਾਰੀਆਂ ਲਗਾਉਂਦਾ ਹੈ। ਔਰ ਇਸੇ ਕੱਲਰ ਤੋਂ ਮੁਰਾਦ ਹੈ ਵਿਕਾਰ। ਅਰਥਾਤ ਕੁਕਰਮ, ਬਦਫੈਲੀਆਂ। ਉਹ ਜਿਹੜੀ ਕੁਕਰਮਾਂ ਦੀ ਛੱਪੜੀ ਹੈ ਨਾ, ਉਸ ਵਿਚ ਕਾਂ ਬੜਾ ਖੁਸ਼ ਹੋ ਕੇ ਨਹਾਉਂਦਾ ਹੈ ਔਰ ਕਾਂ ਤੋਂ ਮੁਰਾਦ ਹੈ 'ਮਨਮੁਖ'।

ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਨੇ ਸਾਨੂੰ ਚਾਨਣਾ ਬਖਸ਼ਿਆ ਹੈ ਕਿ–

***ਅੰਦਰਹੁ ਅੰਨਾ ਬਾਹਰਹੁ ਅੰਨਾ***
***ਕੂੜੀ ਕੂੜੀ ਗਾਵੈ॥***

*(ਪੰਨਾ ੯੬੦)*

ਇਸ ਤੋਂ ਭਾਵ ਹੈ ਕਿ ਮਨ ਕਰਕੇ ਵੀ ਅੰਨ੍ਹਾ ਤੇ ਬਾਹਰੋਂ ਕਰਮਾਂ ਕਰਕੇ ਵੀ ਅੰਨ੍ਹਾ। ਕਿਉਂਕਿ ਕਰਮ ਐਸੇ ਕਰਦਾ ਹੈ ਕਿ ਜਿਹੜੇ ਕੁਕਰਮ ਨੇ ਔਰ ਮਨ ਕਦੇ ਇਸ ਚੀਜ਼ ਨਾਲ ਜੁੜਿਆ ਹੀ ਨਹੀਂ ਤੇ ਮਨ ਕਦੇ ਇਕਾਗਰ ਵੀ ਨਹੀਂ ਹੋਇਆ। ਉਂਝ ਬਾਣੀ ਗਾਉਂਦਾ ਹੈ, ਲੇਕਿਨ ਗਰੀਬ-ਨਿਵਾਜ਼ ਸੱਚਾ ਪਾਤਸ਼ਾਹ ਕਹਿੰਦੇ ਨੇ ਕਿ ਉਸ ਦਾ ਗਾਉਣਾ ਕੂੜਾ ਹੈ, ਅਰਥਾਤ ਝੂਠਾ ਹੈ। ਇਥੋਂ ਤੱਕ

ਕਿ ਆਪਣੀਆਂ ਬਾਹਾਂ ਉਤੇ, ਆਪਣੇ ਮੱਥੇ ਉਤੇ, ਆਪਣੇ ਸੀਨੇ ਉਤੇ ਸੁਦਰਸ਼ਨ ਚੱਕਰ ਬਣਾਉਂਦਾ ਹੈ ਕਿ ਮੈਂ ਵਿਸ਼ਨੂੰ ਦਾ ਪੁਜਾਰੀ ਹਾਂ। ਲੇਕਿਨ ਅੰਦਰ ਮਨ ਦੀ ਹਾਲਤ ਕੀ ਹੈ ?

***ਦੇਹੀ ਧੋਵੈ ਚਕ੍ਰ ਬਣਾਏ***
***ਮਾਇਆ ਨੋ ਬਹੁ ਧਾਵੈ ॥***

ਇਨ੍ਹਾਂ ਪੰਕਤੀਆਂ ਦੇ ਅਰਥ ਹਨ ਕਿ ਮਨ ਕਰਕੇ ਦਿਨੇ-ਰਾਤ ਮਾਇਆ ਦੇ ਪਿਛੇ ਦੌੜਦਾ ਫਿਰਦਾ ਹੈ। ਔਰ ਧਰਮ, ਕਰਮ, ਸ਼ਰਮ ਇਹ ਸਾਰੇ ਛਿੱਕੇ ਤੇ ਟੰਗ ਦਿਤੇ ਨੇ। ਜਿਹੜਾ ਐਸਾ ਪੁਰਸ਼ ਹੈ, ਉਸ ਨੂੰ ਗੁਰੂ ਸਾਹਿਬ ਕਹਿੰਦੇ ਨੇ :

***ਅੰਦਰਿ ਮੈਲੁ ਨ ਉਤਰੈ ਹਉਮੈ***

ਭਾਵ ਕਿ ਉਸ ਦੇ ਅੰਦਰ ਹੰਕਾਰ ਹੈ। ਉਸ ਦੇ ਅੰਦਰ ਹਉਮੈ ਤਕੱਬਰ ਹੈ। ਔਰ ਹਉਮੈ-ਹੰਕਾਰ ਦੀ ਵਜ੍ਹਾ ਨਾਲ ਜਿਹੜੀ ਉਸ ਨੂੰ ਮੈਲ ਲੱਗ ਗਈ ਹੈ, ਉਹ ਲੱਥਦੀ ਨਹੀਂ। ਔਰ ਫਿਰ ਉਸ ਦਾ ਨਤੀਜਾ ਕੀ ਹੁੰਦਾ ਹੈ ? ਉਸ ਦਾ ਫਲ ਉਸ ਨੂੰ ਕੀ ਮਿਲਦਾ ਹੈ ?



***ਫਿਰਿ ਫਿਰਿ ਆਵੈ ਜਾਵੈ ਪਿਆਰੇ***
***ਫਿਰਿ ਫਿਰਿ ਆਵੈ ਜਾਵੈ ॥***
***ਨੀਂਦ ਵਿਆਪਿਆ ਕਾਮਿ ਸੰਤਾਪਿਆ***
***ਮੁਖਹੁ ਹਰਿ ਹਰਿ ਕਹਾਵੈ ॥***

*(ਪੰਨਾ ੬੯੦)*

ਅੱਖਾਂ ਵੀ ਨੀਂਦ ਵਿਚ ਸੁੱਤੀਆਂ ਰਹਿੰਦੀਆਂ ਨੇ ਔਰ ਮਨ ਵੀ ਨੀਂਦ ਵਿਚ ਗਰੁਚਿਆ ਰਹਿੰਦਾ ਹੈ।

ਮਾਨ ਸਿੰਘ ਜੀ ਝੌਰ ਦੱਸਦੇ ਹਨ ਕਿ ਲਲਿਤਪੁਰ ਇਕ ਗ੍ਰੰਥੀ ਹੈ, ਜਿਸ ਦਾ ਨਾਮ ਹੈ "ਮੇਹਰ ਸਿੰਘ", ਤੁਹਾਨੂੰ ਕਦੇ ਵਾਹਿਗੁਰੂ ਮੌਕਾ ਬਖਸ਼ੇ ਉਥੇ ਜਾਣ ਦਾ ਤੇ ਉਥੇ ਜਾ ਕੇ ਗੌਰ ਨਾਲ ਵੇਖਿਓ ਕਿ ਦਸ ਸਾਲ ਉਮਰ ਤੋਂ ਵੱਧ ਤੁਹਾਨੂੰ ਕੋਈ ਕੁੜੀ-ਮੁੰਡਾ ਐਸਾ ਨਜ਼ਰ ਨਹੀਂ ਆਵੇਗਾ, ਜਿਸ ਨੂੰ "ਰਹਿਰਾਸ ਸਾਹਿਬ" ਕੰਠ ਨਾ ਹੋਵੇ। ਜਿਸ ਨੂੰ ਕੀਰਤਨ ਨਾ ਕਰਨਾ ਆਉਂਦਾ ਹੋਵੇ। ਔਰ ਜਿਸ ਨੂੰ ਅਰਦਾਸ ਨਾ ਕਰਨੀ ਆਉਂਦੀ ਹੋਵੇ। ਇਹ ਹੈ ਮੇਹਰ ਸਿੰਘ ਜੀ ਦੀ ਮੇਹਰ। ਮੈਨੂੰ ਉਥੇ ਬੁਲਾਵਾ ਆਇਆ ਕਿ "ਸ੍ਰੀ ਜਪ ਸਾਹਿਬ ਜੀ" ਦੀ ਕਥਾ ਸੁਣਾ

ਜਾ। ਔਰ ਮੇਰੇ ਗਿਆਂ ਹੀ ਉਥੇ ਇਕ ਜਥਾ ਰਾਗੀਆਂ ਦਾ ਆ ਗਿਆ। ਭਾਈ ਸਾਹਿਬ ਨੇ ਬਿਸਤਰੇ ਚੰਗੇ ਦਿਤੇ, ਜਿਹੋ ਜਿਹੇ ਉਹਨਾਂ ਕੋਲੋਂ ਪੁਜਦੇ ਸਨ। ਪ੍ਰਸ਼ਾਦਿ-ਪਾਣੀ ਛਕਾਇਆ ਤੇ ਦੁੱਧ ਵਗੈਰਾ ਵੀ ਪੁੱਛਿਆ। ਔਰ ਜਦੋਂ ਸਵੇਰ ਹੋਈ ਤਾਂ ਉਹਨਾਂ ਰਾਗੀਆਂ ਨੇ ਸਭ ਤੋਂ ਪਹਿਲਾਂ ਕੰਮ ਇਹ ਕੀਤਾ ਕਿ ਕੀਰਤਨ ਵਾਲੀ ਥਾਂ ਤੇ ਵਾਜੇ ਚੁੱਕ ਕੇ ਰੱਖੇ। ਇਹ ਸਭ ਕੁਝ ਭਾਈ ਮੇਹਰ ਸਿੰਘ ਵੇਖਦਾ ਰਿਹਾ। ਔਰ ਜਿਸ ਵੇਲੇ ਕੀਰਤਨ ਦਾ ਵੇਲਾ ਆਇਆ ਤਾਂ ਭਾਈ ਮੇਹਰ ਸਿੰਘ ਨੇ ਉਹਨਾਂ ਦੇ ਵਾਜੇ ਚੁੱਕ ਕੇ ਆਪਣਾ ਵਾਜਾ ਰੱਖ ਲਿਆ। ਔਰ ਜਿਹੜੇ-ਜਿਹੜੇ ਕੁੜੀਆਂ-ਮੁੰਡੇ ਰੋਜ਼ ਉਸ ਨਾਲ ਕੀਰਤਨ ਕਰਦੇ ਸੀ, ਉਹ ਆ ਗਏ। ਸਮਾਪਤੀ ਹੋ ਗਈ, ਪ੍ਰਸ਼ਾਦਿ-ਪਾਣੀ ਮੁੱਕ ਗਿਆ। ਪਰ ਰਾਗੀ ਬੜੇ ਔਖੇ ਹੋਏ। ਕਹਿਣ ਲੱਗੇ, ਆਹਾ ਰੱਖਿਆ ਜੇ ਗ੍ਰੰਥੀ, ਜਿਸ ਨੂੰ ਨਾ ਅਕਲ ਤੇ ਨਾ ਮੌਤ। ਹਰੀ ਸਿੰਘ ਕਹਿਣ ਲੱਗਾ, "ਕਿਉਂ ਕੀ ਗੱਲ ਹੋਈ ?" ਉਹਨਾਂ ਕਿਹਾ ਇਸ ਨੇ ਸਾਡੀ ਸੇਵਾ ਹੀ ਨਹੀਂ ਕੀਤੀ। ਹਰੀ ਸਿੰਘ ਕਹਿਣ ਲੱਗਾ, ਕੋਈ ਗੱਲ ਨਹੀਂ, ਮੈਂ ਪੁਛ ਲੈਂਦਾ ਹਾਂ। ਤਾਂ ਗ੍ਰੰਥੀ ਮੇਹਰ ਸਿੰਘ ਕਹਿਣ ਲੱਗਾ, ਭਾਈ ਜੀ ਜਿਹੋ ਜਿਹੇ ਤੁਸੀਂ ਬਿਸਤਰੇ ਦਿੱਤੇ ਨੇ, ਮੈਂ ਵਿਛਾ ਦਿੱਤੇ ਨੇ। ਜਿਹੋ ਜਿਹੇ ਮੰਜੇ ਦਿੱਤੇ ਨੇ ਮੈਂ ਡਾਹ ਦਿੱਤੇ ਨੇ। ਔਰ ਜਿਹੋ ਜਿਹਾ ਪ੍ਰਸ਼ਾਦਿ-ਪਾਣੀ ਤੁਸੀਂ ਸਿੱਧਾ-ਸਾਦਾ ਬਖਸ਼ਿਆ ਹੈ ਉਹ ਮੈਂ ਤੇ ਮੇਰੀ ਜਨਾਨੀ ਨੇ ਇਹਨਾਂ ਨੂੰ ਛਕਾ ਦਿੱਤਾ ਹੈ। ਇਥੋਂ ਤੱਕ ਕਿ ਦੁੱਧ ਵੀ ਪਿਆਇਆ। ਫਿਰ ਹਰੀ ਸਿੰਘ ਨੇ ਰਾਗੀਆਂ ਕੋਲੋਂ ਪੁੱਛਿਆ ਮਹਾਰਾਜ ਜੀ, ਠੀਕ ਹੈ ? ਉਹਨਾਂ ਵੀ ਕਿਹਾ, ਜੀ ਠੀਕ ਹੈ। ਫਿਰ ਹਰੀ ਸਿੰਘ ਜੀ ਪੁੱਛਣ ਲੱਗੇ ਫਿਰ ਕਿਹੜੀ ਗੱਲ ਤੋਂ ਸੇਵਾ ਨਹੀਂ ਹੋਈ ? ਉਹ ਕਹਿਣ ਲੱਗੇ ਇਨ੍ਹਾਂ ਸਾਨੂੰ ਕੀਰਤਨ ਨਹੀਂ ਕਰਨ ਦਿੱਤਾ। ਸਾਡੇ ਵਾਜੇ ਚੁੱਕ ਕੇ ਲੈ ਗਏ। ਹਰੀ ਸਿੰਘ ਜੀ ਕਹਿੰਦੇ ਮੇਹਰ ਸਿੰਘ ਕੀ ਤੁਸੀਂ ਇੰਝ ਕੀਤਾ ਹੈ ? ਉਹ ਕਹਿਣ ਲੱਗੇ, ਹਾਂ....ਮੈਂ ਇੰਝ ਕੀਤਾ ਹੈ। ਤਾਂ ਮੇਹਰ ਸਿੰਘ ਕਹਿਣ ਲੱਗੇ ਸਭ ਤੋਂ ਪਹਿਲਾਂ ਮੈਨੂੰ ਇਹ ਦੱਸੋ ਕਿ ਇਹਨਾਂ ਵਾਜੇ ਦੇ ਲਾਗੇ ਬੈਠ ਕੇ ਸਭ ਤੋਂ ਪਹਿਲਾਂ ਕੀ ਪੜ੍ਹਨਾ ਹੈ ? ਉਹ ਕਹਿੰਦੇ ਆਪਾਂ ਪੜ੍ਹਨਾ ਸੀ :

***"ਅੰਮ੍ਰਿਤ ਭਿੰਨਿਆ ਲਏ ਨਾ ਮੰਤਰ"***

ਇਹ ਸੁਣ ਕੇ ਮੇਹਰ ਸਿੰਘ ਹੱਸ ਪਿਆ ਤੇ ਕਹਿਣ ਲੱਗਾ, ਇਹ ਜਿਹੜੇ ਤੁਹਾਡੇ ਨੈਣ ਨੇ ਇਹ ਅੰਮ੍ਰਿਤ ਵਿਚ ਨੇ ਕਿ ਨੀਂਦ ਵਿਚ ਨੇ ? ਭਾਵ ਕਿ ਦਾਤਣ ਤੁਸੀਂ ਮੂੰਹ ਵਿਚ ਨਹੀਂ ਪਾਈ, ਬਦਨ ਤੇ ਲੋਟਾ ਪਾਣੀ ਦਾ ਤੁਸੀਂ ਨਹੀਂ ਪਾਇਆ

ਔਰ ਸਭ ਤੋਂ ਪਹਿਲਾਂ ਵਾਜੇ ਰੱਖਣ ਦੀ ਤੁਸੀਂ ਕੀਤੀ ਹੈ। ਇਸ ਲਈ ਜਿਸ ਵੇਲੇ ਤੁਸੀਂ ਗੁਰਮਤਿ ਅਨੁਸਾਰ ਕੀਰਤਨ ਕਰੋਗੇ, ਉਦੋਂ ਅਸੀਂ ਜ਼ਰੂਰ ਸੁਣਾਂਗੇ। ਅਰਥਾਤ ਇਸ ਤੋਂ ਸਾਨੂੰ ਗੁਰਮਤਿ ਅਨੁਸਾਰ ਇਹ ਸਿੱਖਿਆ ਮਿਲਦੀ ਹੈ ਕਿ ਸਾਨੂੰ ਕੋਈ ਵੀ ਗੁਰੂ ਦਾ ਕੰਮ ਕਰਨ ਲਈ ਪਹਿਲਾਂ ਆਪਣੇ ਆਪ ਨੂੰ ਪਵਿੱਤਰ ਕਰਨਾ ਚਾਹੀਦਾ ਹੈ। ਆਪਣੇ ਆਪ ਨੂੰ ਗੁਰਮਤਿ ਅਨੁਸਾਰ ਢਾਲਣਾ ਚਾਹੀਦਾ ਹੈ। ਗੁਰੂ ਦੇ ਦੱਸੇ ਹੋਏ ਮਾਰਗ ਅਨੁਸਾਰ ਚੱਲਣਾ ਚਾਹੀਦਾ ਹੈ, ਤਾਂ ਹੀ ਸਾਡੀ ਹਾਜ਼ਰੀ ਗੁਰੂ ਘਰ ਵਿਚ ਪਰਵਾਨ ਹੋ ਸਕਦੀ ਹੈ। ਲੇਕਿਨ ਅਗਰ ਅਸੀਂ ਉਹਨਾਂ ਰਾਗੀਆਂ ਵਾਂਗੂੰ ਅੰਦਰੋਂ ਅੰਨ੍ਹੇ ਤੇ ਬਾਹਰੋਂ ਵੀ ਅੰਨ੍ਹੇ ਬਣੇ ਰਹਾਂਗੇ ਤਾਂ ਗੁਰੂ ਘਰ ਵਿਚ ਸਾਡੀ ਹਾਜ਼ਰੀ ਕਦੇ ਪ੍ਰਵਾਨ ਨਹੀਂ ਹੋਵੇਗੀ ਔਰ ਇਹ ਗੁਰਮਤਿ ਦੇ ਅਨੁਸਾਰ ਮਨਮਤਿ ਅਖਵਾਏਗੀ। ਇਸ ਲਈ ਹਰ ਇਕ ਸਿੱਖ ਲਈ ਜ਼ਰੂਰੀ ਹੈ ਕਿ ਉਹ ਆਪਣੇ ਆਪ ਨੂੰ ਗੁਰਮਤਿ ਅਨੁਸਾਰ ਢਾਲਣ ਦੀ ਕੋਸ਼ਿਸ਼ ਕਰੇ।

# ਇਸਤਰੀ-ਪਤੀ ਤੋਂ ਕੀ ਭਾਵ ਹੈ ?

***ਤਿਨ ਕੈ ਸਦ ਬਲਹਾਰੈ ਜਾਉ ॥੧॥***
***ਤਿਨ ਕੈ ਸਦ ਬਲਿਹਾਰੈ ਜਾਉ ॥***

(ਪੰਨਾ ੩੨੮)

ਇਹ ਮਹਾਂਵਾਕ "ਸ੍ਰੀ ਗੁਰੂ ਗ੍ਰੰਥ ਸਾਹਿਬ ਜੀ" ਦੀ ਪਾਵਨ ਪਵਿੱਤਰ ਰਚਨਾ ਤੋਂ ਲਿਆ ਗਿਆ ਹੈ। ਇਸ ਮਹਾਂਵਾਕ ਦੇ ਬਾਰੇ ਗੁਰੂ ਜੀ ਦਾ ਇਹ ਕਹਿਣਾ ਹੈ ਕਿ ਜਿਹੜਾ ਰੱਬ ਦਾ ਨਾਮ ਲੈਂਦਾ ਹੈ, ਉਸ ਤੋਂ ਮੈਂ ਸਦਾ ਕੁਰਬਾਨ ਜਾਂਦਾ ਹਾਂ। ਇਹਦੇ ਤੋਂ ਇਲਾਵਾ ਗੁਰੂ ਗ੍ਰੰਥ ਸਾਹਿਬ ਵਿਚ ਇਹ ਤੇ ਨਹੀਂ ਨਾ ਲਿਖਿਆ ਕਿ ਜਿਹੜਾ ਵੈਜੰਤੀ ਮਾਲਾ ਦਾ ਟੱਪਾ ਸੁਣ ਕੇ ਆਵੇ, ਉਸ ਤੋਂ ਮੈਂ ਕੁਰਬਾਨ ਜਾਂਦਾ ਹਾਂ। ਕਿਸੇ ਵੀ ਹੋਰ ਸ਼ਾਸ਼ਤਰ ਵਿਚ ਵੀ ਇਸ ਦਾ ਜ਼ਿਕਰ ਨਹੀਂ ਆਇਆ ਹੈ। ਹਰ ਸ਼ਾਸ਼ਤਰ ਵਿਚ ਤਾਂ ਇਹ ਲਿਖਿਆ ਹੈ :



***ਜੋ ਜਨ ਲੇਹਿ ਖਸਮ ਕਾ ਨਾਉ ॥***
***ਤਿਨ ਕੈ ਸਦ ਬਲਿਹਾਰੈ ਜਾਉ ॥ ੧ ॥***
***ਸੋ ਨਿਰਮਲੁ ਨਿਰਮਲ ਹਰਿ ਗੁਨ ਗਾਵੈ ॥***

ਉਹ ਆਦਮੀ ਅੰਦਰੋਂ-ਬਾਹਰੋਂ ਨਿਰਮਲ ਹੈ, ਜਿਹੜਾ ਕਿ ਨਿਰਮਲ ਵਾਹਿਗੁਰੂ ਦੇ ਗੁਣ ਗਾਉਂਦਾ ਹੈ।

***ਸੋ ਭਾਈ ਮੇਰੇ ਮਨਿ ਭਾਵੈ ॥ ੧ ॥ ਰਹਾਉ ॥***

ਭਾਵ ਕਿ ਜਿਹੜਾ ਗੁਣ ਗਾਉਂਦਾ ਹੈ, ਉਹ ਮੇਰਾ ਵੀਰ ਹੈ, ਸਕਾ ਭਰਾ ਹੈ, ਜਿਹੜਾ ਨਿਰਮਲ ਗੁਣ ਗਾਉਂਦਾ ਹੈ ਤੇ ਉਹ ਮੈਨੂੰ ਚੰਗਾ ਵੀ ਲਗਦਾ ਹੈ।

***ਜਿਹ ਘਟ ਰਾਮੁ ਰਹਿਆ ਭਰਪੂਰਿ ॥***

ਭਾਵ ਕਿ ਜਿਨ੍ਹਾਂ ਦੇ ਹਿਰਦੇ ਵਿਚ ਰਾਮ ਸਮਾਇਆ ਹੋਇਆ ਹੈ। ਭਾਵ ਕਿ ਅੰਦਰ-ਬਾਹਰ ਜਿਨ੍ਹਾਂ ਦੇ ਰਾਮ ਰਮਿਆ ਹੋਇਆ ਹੈ, ਅੰਦਰ ਟਿਕਿਆ ਹੋਇਆ ਹੈ।

***ਤਿਨ ਕੀ ਪਗ ਪੰਕਜ ਹਮ ਧੂਰਿ ॥੨॥***

ਭਾਵ ਕਿ ਮੈਂ ਉਹਨਾਂ ਦੇ ਚਰਨਾਂ ਦੀ ਖਾਕ ਹਾਂ, ਜਿਹੜੇ ਨਾਮ ਲੈਂਦੇ ਨੇ ਸਤਿਨਾਮ-ਵਾਹਿਗੁਰੂ ਦਾ।

***ਜਾਤਿ ਜੁਲਾਹਾ***

ਆਪਣੀ ਜਾਤ ਨਹੀਂ ਨਾ ਵਿਖਾਉਂਦਾ ਕਬੀਰ। ਔਰ ਕਹਿੰਦਾ ਹੈ ਕਿ ਮੈਂ ਮੱਤ ਦਾ ਬੜਾ ਟਿਕਿਆ ਹੋਇਆ ਹਾਂ।

***ਜਾਤਿ ਜੁਲਾਹਾ ਮਤਿ ਕਾ ਧੀਰੁ ॥***
***ਸਹਜਿ ਸਹਜਿ ਗੁਣ ਰਮੈ ਕਬੀਰੁ ॥***

*(ਪੰਨਾ ੩੨੮)*

ਦਰਸ਼ਨ ਕਰਕੇ ਸਾਹਿਬ ਨਿਹਾਲ ਹੋ ਗਏ।

***ਜਿਨਿ ਤੁਮ ਸਿਰਜੇ ਸਿਰਜਿ ਸਵਾਰੇ***

ਭਾਵ ਕਿ ਜਿਸ ਵਾਹਿਗੁਰੂ ਨੇ ਤੈਨੂੰ ਸਾਜਿਆ, ਸਵਾਰਿਆ, ਬਣਾਇਆ।

***ਤਿਸੁ ਧਿਆਵਹੁ ਦਿਨੁ ਰੈਨੇਹੀ ॥***
***ਜਨ ਨਾਨਕ ਪ੍ਰਭ ਕਿਰਪਾਧਾਰੀ***
***ਮੈ ਸਤਿਗੁਰ ਓਟ ਗਹੇਹੀ ॥***

*(ਪੰਨਾ ੬੦੯)*



ਹਜ਼ੂਰ ਕਹਿੰਦੇ ਮੇਰੇ ਤੇ ਸਤਿਗੁਰਾਂ ਦੀ ਕਿਰਪਾ ਹੋਈ। ਮੈਂ ਨਿਰੰਕਾਰ ਦੀ ਓਟ ਲਈ, ਉਹਨਾਂ ਦੇ ਚਰਨ ਪਰਸੇ ਨੇ ਤੇ ਉਸ ਦੇ ਸਦਕਾ ਹੀ ਮੇਰਾ ਬੇੜਾ ਭਵਸਾਗਰ ਤੋਂ ਪਾਰ ਹੋ ਗਿਆ ਹੈ। ਇਸ ਲਈ ਗੁਰੂ ਕੇ ਚਰਨ ਪਕੜੋ, ਕਾਰਜ ਸਫਲ ਹੋਣਗੇ। ਮੇਰੇ ਸਾਹਿਬ ਸੱਚੇ-ਪਾਤਸ਼ਾਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੇ ਹੋਕਾ ਦਿੱਤਾ ਹੈ :

***ਜੈਸਾ ਸਤਿਗੁਰੁ ਸੁਣੀਦਾ***
***ਤੈਸੋ ਹੀ ਮੈ ਡੀਠੁ ॥***
***ਵਿਛੁੜਿਆ ਮੇਲੇ ਪ੍ਰਭੂ***
***ਹਰਿ ਦਰਗਹ ਕਾ ਬਸੀਠੁ ॥***
***ਹਰਿ ਨਾਮੋ ਮੰਤ੍ਰੁ ਦ੍ਰਿੜਾਇਦਾ***
***ਕਟੇ ਹਉਮੈ ਰੋਗੁ ॥***
***ਨਾਨਕ ਸਤਿਗੁਰੁ ਤਿਨਾ ਮਿਲਾਇਆ***
***ਜਿਨਾ ਧੁਰੇ ਪਇਆ ਸੰਜੋਗੁ ॥***

*(ਪੰਨਾ ੯੫੭)*

***ਐਸਾ ਗੁਰੁ ਵਡਭਾਗੀ ਪਾਇਆ ॥***

***ਐਸਾ ਗੁਰੁ ਵਡਭਾਗੀ ਪਾਇਆ ॥***

ਗਰੀਬ-ਨਿਵਾਜ਼ ਗੁਰੂ ਕੀ ਸੰਗਤ ਜੀ! ਮਨੁੱਖ ਆਖਿਰ ਮਨੁੱਖ ਹੈ। ਉਹ ਬੈਠਦੇ-ਉਠਦਿਆਂ, ਤੁਰਦੇ-ਫਿਰਦਿਆਂ ਥੱਕ ਹੀ ਜਾਂਦਾ ਹੈ। ਔਰ ਮਨ ਕਰਕੇ ਇਹ ਅੱਕ ਵੀ ਜਾਂਦਾ ਹੈ।

ਸਰੋਤਾ ਬਣਨਾ ਬੜੇ ਵੱਡੇ ਭਾਗਾਂ ਦੀ ਗੱਲ ਹੈ।

***ਭੂਲੇ ਮਾਰਗੁ ਜਿਨਹਿ ਬਤਾਇਆ ॥***
***ਐਸਾ ਗੁਰੁ ਵਡਭਾਗੀ ਪਾਇਆ ॥***

ਇਨ੍ਹਾਂ ਪੰਕਤੀਆਂ ਤੋਂ ਭਾਵ ਹੈ ਕਿ ਅਸੀਂ ਐਸੇ ਭੁੱਲੇ ਹਾਂ ਕਿ ਅਸੀਂ ਧਰਤੀ ਦੀ, ਅਸਮਾਨ ਦੀ , ਚੰਦਰਮਾਂ ਦੀ ਤੇ ਸੂਰਜ ਦੀ ਪੂਜਾ ਕਰਨੀ ਸ਼ੁਰੂ ਕਰ ਦਿੱਤੀ ਤੇ ਜਿਸ ਨੇ ਇਹ ਸਭ ਚੀਜ਼ਾਂ ਬਣਾਈਆਂ, ਉਸ ਨੂੰ ਅਸੀਂ ਕਦੇ ਯਾਦ ਹੀ ਨਹੀਂ ਕੀਤਾ। ਅਸੀਂ ਦਰਿਆਵਾਂ ਦੇ ਪੁਜਾਰੀ ਵੀ ਬਣ ਗਏ ਤੇ ਜਿਸ ਨੇ ਇਹ ਦਰਿਆ ਬਣਾਏ, ਉਸਨੂੰ ਅਸੀਂ ਕਦੇ ਯਾਦ ਹੀ ਨਹੀਂ ਕੀਤਾ। ਇਸ ਤਰ੍ਹਾਂ ਸਾਨੂੰ ਭੁੱਲੇ-ਭਟਕਿਆਂ ਨੂੰ ਜਿਸ ਨੇ ਰਾਹ ਦੱਸਿਆ :



***ਐਸਾ ਗੁਰੁ ਵਡਭਾਗੀ ਪਾਇਆ ॥***

ਇਹੋ ਜਿਹਾ ਸੱਚਾ ਤੇ ਪੂਰਾ ਗੁਰੂ ਬੜੇ ਵੱਡੇ ਭਾਗਾਂ ਨਾਲ ਮਿਲਦਾ ਹੈ।

***ਸਿਮਰਿ ਮਨਾ ਰਾਮ ਨਾਮੁ ਚਿਤਾਰੇ ॥***
***ਬਸਿ ਰਹੇ ਹਿਰਦੈ ਗੁਰ ਚਰਨ ਪਿਆਰੇ ॥ ੧ ॥***

*(ਪੰਨਾ ੮੦੩)*

ਹੇ ਮੇਰੇ ਮਨਾਂ! ਰਮੇ ਹੋਏ ਰਾਮ ਨੂੰ, ਵਿਆਪਕ ਰਾਮ ਨੂੰ, ਜਿਹੜਾ ਹਰ ਜ਼ੱਰੇ ਵਿਚ ਵੱਸਦਾ ਹੈ, ਜਿਹੜਾ ਪੱਤੇ-ਪੱਤੇ ਤੇ, ਤੇ ਰੱਗੋ-ਰੇਸ਼ੇ ਵਿਚ ਵੱਸਦਾ ਹੈ, ਉਸ ਨੂੰ ਸਿਮਰ।

ਇਕ ਭੁਲੇਖਾ ਕੱਢ ਲਉ ਤੁਸੀਂ ਸਾਰੇ ਕਿ :

***ਬ੍ਰਹਮੈ ਗਰਬੁ ਕੀਆ ਨਹੀ ਜਾਨਿਆ ॥***
***ਬੇਦ ਕੀ ਬਿਪਤਿ ਪੜੀ ਪਛੁਤਾਨਿਆ ॥***

*(ਪੰਨਾ ੨੨੪)*

ਵਿਸ਼ਨੂੰ ਦੀ ਨਾਭੀ ਵਿਚੋਂ ਕਮਲ ਫੁੱਲ ਜੰਮਿਆ ਔਰ ਉਸ ਕਮਲ ਫੁੱਲ ਵਿਚੋਂ ਬ੍ਰਹਮਾ ਪੈਦਾ ਹੋਇਆ। ਜਿਸ ਵੇਲੇ ਕਮਲ ਫੁੱਲ ਵਿਚੋਂ ਬ੍ਰਹਮਾ ਪੈਦਾ ਹੋਇਆ ਤੇ ਉਸ ਨੂੰ ਹੰਕਾਰ ਹੋ ਗਿਆ ਕਿ ਹਮ ਅਧਿਆਇਤਵਾਦ ਕੇ ਵਕਤਾ

ਹੈਂ, ਹਮ ਚਾਰ ਵੇਦ ਕੇ ਵਕਤਾ ਹੈਂ, ਹਮ ਵਿਧਾਂਤ ਕੇ ਲਾਣੇ ਵਾਲੇ ਹੈਂ। ਭਾਵ ਕਿ ਮੇਰੇ ਵਰਗਾ ਕੋਈ ਨਹੀਂ।

ਗਰਬ ਕੀਆ ਹੰਕਾਰ ਕੀਤਾ।

ਤੇ ਦੇਵਨੇਤ ਐਸੀ ਹੋਈ ਕਿ ਉਹ ਜਿਹੜਾ ਕਮਲ ਫੁੱਲ ਹੁੰਦਾ ਹੈ, ਉਸ ਦੀ ਇਕ ਨਾਲੀ ਹੁੰਦੀ ਹੈ ਔਰ ਉਸ ਨਾਲੀ ਦੇ ਤਿੰਨ ਛੇਕ ਹੁੰਦੇ ਨੇ। ਉਹ ਜਿਸ ਕਮਲ ਫੁੱਲ ਵਿਚੋਂ ਬ੍ਰਹਮਾ ਪੈਦਾ ਹੋਇਆ ਸੀ ਨਾ, ਉਸ ਨਾਲੀ ਦੇ ਇਕ ਛੇਕ ਵਿਚ ਬ੍ਰਹਮਾ ਡਿੱਗ ਪਿਆ। ਇਸ ਦੇ ਬਾਰੇ ਬ੍ਰਹਮ-ਪੁਰਾਣਾਂ ਵਿਚ ਲਿਖਿਆ ਹੈ ਕਿ ਅਠਾਰ੍ਹਾਂ ਯੁੱਗ ਉਹ ਉਸ ਨਾਲੀ ਵਿਚ ਭਟਕਦਾ ਰਿਹਾ। ਲੇਕਿਨ ਪਤਾ ਨਹੀਂ ਲੱਗਾ ਕਿ ਉਹ ਨਾਲੀ ਕਿੰਨੀ ਕੁ ਲੰਬੀ ਹੈ ਤੇ ਕਿੰਨੀ ਕੁ ਚੌੜੀ ਹੈ। ਇਸ ਨਾਲੀ ਦੇ ਇਕ ਛੇਕ ਦਾ ਵੀ ਪਤਾ ਨਹੀਂ ਲੱਗਾ। ਜਿਸ ਕਮਲ ਫੁੱਲ ਦੀ ਇਕ ਨਾਲੀ ਦਾ ਬ੍ਰਹਮਾ ਨੂੰ ਪਤਾ ਨਹੀਂ ਨਾ ਲੱਗਾ ਤਾਂ ਉਸ ਬਾਬੇ ਨਾਨਕ ਨੂੰ ਸਾਹਮਣੇ ਰੱਖ ਕੇ ਗੱਲਾਂ ਕਰੋ :

***ਕੁਦਰਤਿ ਕਵਣ ਕਹਾ ਵੀਚਾਰੁ ॥***
***ਵਾਰਿਆ ਨ ਜਾਵਾ ਏਕ ਵਾਰ ॥***
***ਜੋ ਤੁਧੁ ਭਾਵੈ ਸਾਈ ਭਲੀ ਕਾਰ ॥***
***ਤੂ ਸਦਾ ਸਲਾਮਤਿ ਨਿਰੰਕਾਰ ॥੧੭॥***

*(ਜਪੁ ਜੀ ਸਾਹਿਬ)*

ਅਨੰਤ ਵਾਹਿਗੁਰੂ, ਜਿਹੜਾ ਪੱਤੇ-ਪੱਤੇ ਵਿਚ ਵੱਸਦਾ ਹੈ ਉਸ ਨੂੰ ਸਿਮਰੋ, ਉਸ ਨੂੰ ਹੀ ਯਾਦ ਕਰੋ।

***ਸਿਮਰਿ ਮਨਾ ਰਾਮ ਨਾਮੁ ਚਿਤਾਰੇ ॥***
***ਬਸਿ ਰਹੇ ਹਿਰਦੈ ਗੁਰ ਚਰਨ ਪਿਆਰੇ ॥***

ਉਹ ਜੀਵ ਭਾਗਾਂ ਵਾਲੇ ਨੇ, ਜਿਨ੍ਹਾਂ ਦੇ ਹਿਰਦੇ ਵਿਚ ਪਿਆਰੇ ਗੁਰੂ ਦੇ ਪਿਆਰੇ ਚਰਨ ਵੱਸਦੇ ਨੇ।

ਮਾਨ ਸਿੰਘ ਜੀ ਝੌਰ ਕਹਿੰਦੇ ਮੈਂ ਲੰਡਨ ਇਕ ਮੌਜ ਵੇਖੀ। ਉਥੇ ਇਕ ਬੀਬੀ ਆਈ ਤੇ ਉਸ ਨੇ ਬਾਂਹ ਕੀਤੀ ਲੰਬੀ ਤੇ ਅੱਗੋਂ ਇਕ ਗੀਤ ਗਾਇਆ ਵਾਹਯਾਤ ਜਿਹਾ ਤੇ ਇਕ ਮੇਰੇ ਤੋਂ ਵੀ ਬਜ਼ੁਰਗ ਜਿਹਾ ਮੇਰੇ ਲਾਗੇ ਦੀ ਬੈਠਾ ਕਹਿਣ ਲੱਗਾ ਵਾਹ! ਵਾਹ! ਨਿਹਾਲ ਕਰ ਦਿੱਤਾ ਈ। ਅਨੰਦ ਆ ਗਿਆ। ਮੈਂ ਕਿਹਾ ਫਿੱਟੇ-ਮੂੰਹ ਤੇਰੇ। ਬੁੱਢੇ ਵੇਲੇ ਤੂੰ ਇੰਨਾ ਨਿਹਾਲ-ਨਿਹਾਲ ਕਰ ਰਿਹਾ

ਹੈਂ। ਪਤਾ ਨਹੀਂ ਤੂੰ ਜਵਾਨੀ ਵੇਲੇ ਕੀ ਕਰਦਾ ਹੋਵੇਂਗਾ। ਤੈਨੂੰ ਅਜੇ ਵੀ ਬਾਣੀ ਸਮਝ ਵਿਚ ਨਹੀਂ ਆਈ।

ਕਾਮ ਵਿਚ ਆਦਮੀ ਮਸਤ ਹੈ। ਕ੍ਰੋਧ ਵਿਚ ਆਦਮੀ ਮਸਤ ਹੈ। ਲੋਭ ਵਿਚ ਆਦਮੀ ਮਸਤ ਹੈ ਔਰ ਮੋਹ ਵਿੱਚ ਵੀ ਆਦਮੀ ਦਾ ਮਨ ਮਸਤ ਹੈ।

***ਕਾਮਿ ਕ੍ਰੋਧਿ ਲੋਭਿ ਮੋਹਿ ਮਨੁ ਲੀਨਾ ॥***

(ਪੰਨਾ ੫੦੪)

ਜਿਸ ਗੁਰੂ ਨੇ ਸਾਡੇ ਕਾਮ, ਕ੍ਰੋਧ, ਲੋਭ, ਮੋਹ ਦੇ ਬੰਧਨ ਕੱਟ ਕੇ ਸਾਨੂੰ ਮੁਕਤ ਬਣਾ ਦਿੱਤਾ, ਤੁਸੀਂ ਉਸ ਗੁਰੂ ਤੋਂ ਸਦਕੇ ਜਾਓ!

***ਗੁਰੁ ਵਡਭਾਗੀ ਪਾਇਆ ॥***
***ਐਸਾ ਗੁਰੁ ਵਡਭਾਗੀ ਪਾਇਆ ॥***

ਇਕ ਭੀਖਾ ਭਗਤ ਹੋਇਆ ਹੈ। ਬੜੀ ਮੋਟੀ ਬਾਣੀ ਉਸ ਨੇ ਕਹੀ ਹੈ, ਲੇਕਿਨ ਡੂੰਘਾਈ ਬੜੀ ਹੈ ਉਸ ਵਿਚ। ਉਸ ਦਾ ਇਕ ਬਚਨ ਹੈ :

ਭੀਖਾ ਭੂਖਾ ਕੋ ਨਹੀਂ,
ਸਰ ਕੀ ਗੱਠੜੀ ਲਾਲ।



ਇਸ ਤੋਂ ਭਾਵ ਹੈ ਕਿ ਭੀਖਾ! ਕੋਈ ਵੀ ਬੰਦਾ ਭੁੱਖਾ ਨਹੀਂ। ਹਰ ਬੰਦੇ ਦੀ ਗੱਠੜੀ ਵਿਚ ਲਾਲ ਹੈ। ਵਾਹਿਗੁਰੂ ਦਾ ਨਾਮ ਹਰ ਇਕ ਦੇ ਹਿਰਦੇ ਵਿਚ ਮੌਜੂਦ ਹੈ। ਵਾਹਿਗੁਰੂ ਦੇ ਨਾਮ ਦਾ ਹੀਰਾ ਹਰ ਇਕ ਦੇ ਅੰਦਰ ਮੌਜੂਦ ਹੈ।

ਪਰ ਗਾਂਠ ਖੋਲਤ ਨਹੀਂ ਜਾਣਤ

ਅਰਥਾਤ ਕਿ ਇਸ ਨੂੰ ਗੰਢ ਖੋਲ੍ਹਣੀ ਨਹੀਂ ਆਉਂਦੀ। ਅੰਦਰ ਵੱਸਦੇ ਨਾਲ ਗੱਲਾਂ ਨਹੀਂ ਕਰਨੀਆਂ ਆਉਂਦੀਆਂ। ਇਸੇ ਕਰਕੇ ਇਹ ਭੁੱਖਾ ਹੈ, ਰੋਂਦਾ ਹੈ ਤੇ ਕੰਗਾਲ ਹੈ। ਲੇਕਿਨ ਭੀਖਾ ਕਹਿੰਦਾ ਹੈ :

ਵੋਹ ਜਨ ਕਾਂਵ ਹੈ,
ਜੋ ਗੁਰੁ ਕੋ ਕਹਿਤੇ ਔਰ।

ਭਾਵ ਕਿ ਜੇ ਵਾਹਿਗੁਰੂ ਰੁੱਸ ਜਾਏ ਤਾਂ ਗੁਰੂ ਮਿਲਾਪ ਕਰਵਾ ਦੇਵੇਗਾ। ਪਰ ਦੁਹਾਈ ਰੱਬ ਦੀ ਜੇਕਰ ਗੁਰੂ ਰੁੱਸ ਜਾਏ ਤਾਂ ਵਾਹਿਗੁਰੂ ਨਾਲ ਮਿਲਾਪ ਕਰਵਾਉਣ ਵਾਲਾ ਕੋਈ ਨਹੀਂ।

***ਗੁਰੁ ਵਡਭਾਗੀ ਪਾਇਆ ॥***
***ਐਸਾ ਗੁਰ ਵਡਭਾਗੀ ਪਾਇਆ ॥***

ਉਹ ਗੁਰੂ ਜਿਸ ਗੁਰੂ ਨੂੰ ਤੁਸੀਂ ਯਾਦ ਕਰਦੇ ਪਏ ਹੋ ਉਹ ਸ੍ਰੀ ਅਨੰਦਪੁਰ ਸਾਹਿਬ ਦੇ ਕਿਲ੍ਹੇ ਵਿਚ ਵੱਸਦਾ ਪਿਆ ਹੈ। ਉਸ ਨੂੰ ਮਿਲਣ ਵਾਸਤੇ ਕਈ ਵਾਰੀ ਰਾਜੇ-ਮਹਾਰਾਜੇ ਵੀ ਆਏ। ਇਕ ਵੇਰਾਂ ਚੰਬੇ ਦੀ ਰਾਣੀ ਵੀ ਆਈ। ਬੜੀ ਸੁੰਦਰ, ਬੜੀ ਜਵਾਨ ਤੇ ਉਸਦਾ ਆਪਣਾ ਖਿਆਲ ਇਹ ਸੀ ਕਿ ਮੈਂ ਜਿਸ ਵੇਲੇ ਜਾ ਕੇ ਮੱਥਾ ਟੇਕਾਂਗੀ ਤਾਂ ਗੁਰੂ ਗੋਬਿੰਦ ਸਿੰਘ ਮੇਰੀ ਕੰਡ ਦੇ ਉਤੇ ਥਾਪੜਾ ਦੇਵੇਗਾ। ਮੇਰੇ ਸਿਰ ਦੇ ਉਤੇ ਹੱਥ ਘੁਮਾਏਗਾ। ਔਰ ਮੈਨੂੰ ਕੋਈ ਵਰ, ਕੋਈ ਅਸ਼ੀਰਵਾਦ ਵੀ ਦੇਵੇਗਾ। ਲੇਕਿਨ ਸਾਹਿਬਾਂ ਦਾ ਕਾਇਦਾ ਇਹ ਸੀ ਕਿ ਜੇਕਰ ਮੇਰੀ ਕੋਈ ਬੱਚੀ ਭੈਣ ਪ੍ਰਣਾਮ ਕਰਨ ਲਈ ਆਵੇ ਤਾਂ ਸਾਹਿਬ ਉਸ ਦੇ ਸਿਰ ਤੇ ਤੀਰ ਰੱਖ ਦਿੰਦੇ ਸਨ। ਇਸ ਦਾ ਮਤਲਬ ਸੀ ਕਿ ਜਾ ਤੂੰ ਨਿਹਾਲ ਹੈਂ। ਇਸੇ ਤਰ੍ਹਾਂ ਚੰਬੇ ਵਾਲੀ ਰਾਣੀ ਦੇ ਸਿਰ ਤੇ ਵੀ ਹਜ਼ੂਰ ਨੇ ਤੀਰ ਰੱਖ ਦਿੱਤਾ। ਲੇਕਿਨ ਉਸ ਨੂੰ ਕੋਈ ਤਸੱਲੀ ਨਾ ਹੋਈ ਔਰ ਉਸ ਨੇ ਗੁਰੂ ਸਾਹਿਬਾਂ ਨੂੰ ਕਿਹਾ ਕਿ ਮੇਰੇ ਮਨ ਦੀ ਇੱਛਾ ਹੈ ਕਿ ਤੁਸੀਂ ਮੇਰੀ ਕੰਡ ਉਤੇ ਹੱਥ ਫੇਰੋ। ਮੈਨੂੰ ਅਸ਼ੀਰਵਾਦ ਦਿਉ। ਔਰ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਜਵਾਬ ਦਿੱਤਾ ਕਿ ਚੰਬੇ ਦੀ ਰਾਣੀਏਂ! ਇਹ ਜਿਹੜੇ ਮੇਰੇ ਹੱਥ ਨੇ ਅਗਰ ਇਹ ਕਿਸੇ ਦੇ ਬਦਨ ਨਾਲ ਛੂਹੇ ਨੇ ਤਾਂ ਉਹ ਕੇਵਲ ਮੇਰੀ ਇਸਤਰੀ ਹੈ। ਦੂਜੀ ਇਸਤਰੀ ਦੇ ਬਦਨ ਨਾਲ ਮੈਂ ਆਪਣੇ ਹੱਥ ਕਦੇ ਨਹੀਂ ਛੂਹੇ। ਇਨ੍ਹਾਂ ਹੱਥਾਂ ਨੇ ਕਿਸੇ ਦੂਜੀ ਲੜਕੀ ਦੇ ਸਿਰ ਨੂੰ ਵੀ ਛੂਹ ਕੇ ਨਹੀਂ ਵੇਖਿਆ। ਇਸ ਕਰਕੇ ਮੈਂ ਮਜਬੂਰ ਹਾਂ।

***ਸੁਧ ਜਬ ਤੇ ਹਮ ਧਰੀ ਬਚਨ ਗੁਰ ਦਏ ਹਮਾਰੇ।***

ਜਦੋਂ ਮੈਂ ਹੋਸ਼-ਹਵਾਸ਼ ਵਿੱਚ ਆਇਆ ਤਾਂ ਮੇਰੇ ਪਿਤਾ ਨੇ ਮੈਨੂੰ ਉਪਦੇਸ਼ ਕੀਤਾ ਕਿ :

***ਪੂਤ ਇਹੈ ਪ੍ਰਣ ਤੋਹਿ ਪ੍ਰਾਣ ਜਬ ਲਗ ਘਟ ਥਾਰੇ।***

ਬੇਟਾ! ਜਿੰਨਾ ਚਿਰ ਤੇਰੀ ਕਾਇਆਂ ਵਿਚ ਪ੍ਰਾਣ ਹੈ ਉਨਾ ਚਿਰ ਤੇਰਾ ਪ੍ਰਣ ਹੋਣਾ ਚਾਹੀਦਾ ਹੈ, ਉਨਾ ਚਿਰ ਤੇਰਾ ਇਕਰਾਰ ਹੋਣਾ ਚਾਹੀਦਾ ਹੈ। ਮੈਂ ਪੁੱਛਿਆ, "ਪਿਤਾ ਜੀ ਕੀ ਇਕਰਾਰ ਹੋਣਾ ਚਾਹੀਦਾ ਹੈ?" ਪਿਤਾ ਜੀ ਕਹਿਣ ਲੱਗੇ ਕਿ ਆਪਣੀ ਇਸਤਰੀ ਨਾਲ, ਅਰਥਾਤ ਜਿਸ ਨਾਲ ਤੂੰ ਚਾਰ ਲਾਵਾਂ ਲਈਆਂ ਨੇ ਹਜ਼ਾਰ ਬੰਦੇ ਦੇ ਸਾਹਮਣੇ। ਉਸ ਨਾਲ ਸੱਚਾ ਪਿਆਰ, ਸੱਚੀ ਮੁਹੱਬਤ ਵਧਾਉਣੀ। ਇਹ ਤੇਰਾ ਫਰਜ਼ ਹੈ। ਇਹੋ ਜਿਹਾ ਗੁਰੂ ਤਾਂ ਬੜੇ ਵੱਡੇ ਭਾਗਾਂ ਨਾਲ ਮਿਲਦਾ ਹੈ। ਔਰ ਉਹ ਅਨੰਦਪੁਰ ਹੀ ਰਹਿੰਦਾ ਹੈ। ਇਸ ਦੇ ਨਾਲ ਇਹ ਵੀ ਪਤਾ ਚਲਦਾ

ਹੈ ਕਿ ਅਨੰਦਪੁਰ ਸਾਹਿਬ ਦਾ ਜੰਗ ਇਕ, ਦੋ, ਚਾਰ ਹਫਤੇ ਨਹੀਂ ਹੋਇਆ, ਇਕ ਦੋ ਚਾਰ ਮਹੀਨੇ ਨਹੀਂ ਹੋਇਆ। ਦੱਸਿਆ ਜਾਂਦਾ ਹੈ ਕਿ ਉਸ ਕਿਲ੍ਹੇ ਵਿਚ ਰਹਿੰਦੇ ਹੋਏ ਸਿੱਖਾਂ ਦਾ ਰਾਸ਼ਨ ਮੁੱਕ ਗਿਆ। ਤਾਂ ਸਿੱਖਾਂ ਨੇ ਆਪਣੇ ਸਿੱਖ ਧਰਮ ਨੂੰ ਸਮਝਿਆ ਹੈ "ਸਿਦਕ ਦਾ ਧਰਮ"। ਭਾਵ ਕਿ ਜਿਸ ਦਾ ਸਿਦਕ ਕਾਇਮ ਹੈ, ਫਿਰ ਉਸਦੀ ਸਿੱਖੀ ਵੀ ਕਾਇਮ ਹੈ। ਔਰ ਜਿਸ ਦਾ ਸਿਦਕ ਡੋਲ ਗਿਆ ਫਿਰ ਉਸ ਦੀ ਸਿੱਖੀ ਵੀ ਡੋਲ ਗਈ। ਜਿਨ੍ਹਾਂ ਦਾ ਸਿਦਕ ਜ਼ਰਾ ਕੰਬਿਆ ਉਹਨਾਂ ਨੇ ਹਜ਼ੂਰ ਨੂੰ ਕਿਹਾ ਤੁਸੀਂ ਕਿਲ੍ਹਾ ਛੱਡ ਦਿਉ। ਔਰ ਸਾਡੇ ਭੁੱਖਿਆ ਕੋਲੋਂ ਬਰਦਾਸ਼ਤ ਹੀ ਨਹੀਂ ਹੁੰਦਾ। ਇਸ ਦਾ ਇਤਿਹਾਸ ਵਿਚ ਇਹ ਜਵਾਬ ਹੁੰਦਾ ਹੈ ਕਿ ਸਾਹਿਬਾਂ ਨੇ ਸਿੱਖਾਂ ਨੂੰ ਕਿਹਾ ਕਿ ਨਿਰੰਕਾਰ ਦਾ ਧਿਆਨ ਧਰ ਕੇ ਤੁਸੀਂ ਅੱਠ ਦਿਨ ਖਲੋ ਜਾਉ। ਇਹ ਸਮਰੱਥ ਗੁਰੂ ਦੀ ਗੱਲ ਸੀ। ਲੇਕਿਨ ਉਹਨਾਂ ਸਿੱਖਾਂ ਨੂੰ ਕੀ ਪਤਾ ਕਿ ਇਹ ਸਮਰੱਥ ਗੁਰੂ ਦੀ ਗੱਲ ਹੈ। ਸਿੱਖਾਂ ਕੋਲੋਂ ਰੁਕਿਆਂ ਨਾ ਗਿਆ ਤੇ ਉਹਨਾਂ ਮਾਤਾ ਗੁਜਰੀ ਨੂੰ ਜਾ ਕੇ ਕਿਹਾ ਕਿ ਮਾਤਾ ਗੁਜਰੀਏ! ਤੂੰ ਜਾ ਕੇ ਆਪਣੇ ਲਾਲ ਨੂੰ ਕਹਿ, ਤੂੰ ਆਪਣੇ ਸੁੱਖਾਂ ਲੱਧੇ ਨੂੰ ਆਖ ਕਿ ਅਨੰਦਪੁਰ ਦਾ ਕਿਲ੍ਹਾ ਛੱਡ ਦੇਵੇ। ਉਹ ਤੁਹਾਡਾ ਕਹਿਣਾ ਜ਼ਰੂਰ ਮੰਨਣਗੇ। ਕਿਉਂਕਿ ਉਹ ਭੁੱਖੇ ਸਿੱਖਾਂ ਕੋਲੋਂ ਲੜਿਆ ਨਹੀਂ ਜਾਂਦਾ। ਖੰਡੇ ਨਹੀਂ ਚਲਾਏ ਜਾਂਦੇ ਔਰ ਇਥੋਂ ਤਕ ਕਿ ਉੱਠਣਾ-ਬੈਠਣਾ ਵੀ ਮੁਸ਼ਕਿਲ ਹੋ ਗਿਆ ਹੈ। ਲੇਕਿਨ ਸਾਹਿਬਾਂ ਨੇ ਮਾਤਾ ਜੀ ਨੂੰ ਵੀ ਇਹੋ ਜਵਾਬ ਦਿਤਾ ਸੀ ਕਿ ਅੱਠ ਦਿਨ ਖਲੋ ਜਾਓ, ਗੁਰੂ ਨਾਨਕ ਭਲੀ ਕਰੇਗਾ। ਨਿਰੰਕਾਰ ਤੁਹਾਡਾ ਭਲਾ ਕਰੇਗਾ। ਪਰ ਇਨ੍ਹਾਂ ਦਾ ਸਿਦਕ ਕੰਬ ਗਿਆ ਸੀ ਔਰ ਉਹ ਮੰਨੇ ਨਹੀਂ ਸਨ। ਮਾਂ ਜੀ ਨੂੰ ਵੀ ਮਜ਼ਬੂਰ ਕੀਤਾ ਤੇ ਟੋਲਿਆਂ ਦੇ ਟੋਲੇ ਬਣ ਕੇ ਸਾਹਿਬਾਂ ਕੋਲ ਗਏ। ਲੇਕਿਨ ਅੰਤ ਹਜ਼ੂਰ ਨੇ ਇਕੋ ਬਚਨ ਉਹਨਾਂ ਨੂੰ ਕਿਹਾ ਕਿ ਪਿਆਰਿਓ ਘਰਾਂ ਵਿਚੋਂ ਤੁਹਾਨੂੰ ਸੱਦਣ ਨਹੀਂ ਸੀ ਗਏ, ਘਰਾਂ ਵਿਚੋਂ ਤੁਹਾਨੂੰ ਲੈਣ ਨਹੀਂ ਸੀ ਗਏ। ਇਹ ਤਾਂ ਬਾਬੇ ਨਾਨਕ ਦਾ ਦਰਬਾਰ ਹੈ। ਔਰ:

***ਕਬੀਰ ਜਿਹ ਦਰਿ ਆਵਤ ਜਾਤਿਅਹੁ ਹਟਕੈ ਨਾਹੀ ਕੋਇ ॥***
***ਸੋ ਦਰੁ ਕੈਸੇ ਛੋਡੀਐ ਜੋ ਦਰੁ ਐਸਾ ਹੋਇ ॥੬੬॥***

*(ਪੰਨਾ ੧੩੬੭)*

ਇਨ੍ਹਾਂ ਪੰਕਤੀਆਂ ਦੇ ਅਰਥ ਇਹ ਹਨ ਕਿ ਇਥੇ ਆਉਣ ਲੱਗਿਆਂ ਕੋਈ ਰੋਕ ਨਹੀਂ। ਇਥੋਂ ਜਾਣ ਲੱਗਿਆਂ ਕੋਈ ਰੋਕ ਨਹੀਂ। ਅਗਰ ਤੁਸੀਂ ਜਾਣਾ ਚਾਹੁੰਦੇ

ਹੋ ਤਾਂ ਬੇਸ਼ਕ ਚਲੇ ਜਾਉ। ਉਸ ਤੋਂ ਬਾਅਦ ਸਤਿਗੁਰ ਜੀ ਨੂੰ ਵੀ ਅਨੰਦਪੁਰ ਦਾ ਕਿਲ੍ਹਾ ਛੱਡ ਕੇ ਖਦਰਾਨੇ ਪਹੁੰਚਦਿਆਂ-ਪਹੁੰਚਦਿਆਂ ਇਕ ਵਰ੍ਹਾ ਲੱਗ ਗਿਆ। ਔਰ ਮਹਾਰਾਜ ਨੇ ਜਾਣ ਲੱਗਿਆਂ ਸਿੱਖਾਂ ਨੂੰ ਇੰਨੀ ਗੱਲ ਕਹੀ ਕਿ ਜੇਕਰ ਤੁਸੀਂ ਵਾਪਿਸ ਘਰਾਂ ਨੂੰ ਜਾਣਾ ਹੀ ਚਾਹੁੰਦੇ ਹੋ ਤਾਂ ਇਸ ਕਾਗਜ਼ ਤੇ ਲਿਖ ਦਿਉ ਕਿ ਤੂੰ ਅੱਜ ਤੋਂ ਸਾਡਾ ਗੁਰੂ ਨਹੀਂ ਤੇ ਅਸੀਂ ਅੱਜ ਤੋਂ ਤੁਹਾਡੇ ਸਿੱਖ ਨਹੀਂ। ਉਹ ਕੋਈ ਕੰਬਖਤ ਘੜੀ ਸੀ, ਉਹ ਕੋਈ ਭੈੜਾ ਵੇਲਾ ਸੀ। ਪਤਾ ਨਹੀਂ ਕਿ ਕੀ ਭਾਣਾ ਵਰਤਿਆ ਕਿ ਸਿੱਖਾਂ ਨੇ ਕਾਗਜ਼ ਤੇ ਦਸਤਖਤ ਕਰ ਦਿਤੇ ਕਿ ਅਸੀਂ ਅੱਜ ਤੋਂ ਤੁਹਾਡੇ ਸਿੱਖ ਨਹੀਂ ਹਾਂ। ਸਤਿਗੁਰਾਂ ਨੂੰ ਬੇਦਾਵਾ ਲਿਖ ਕੇ ਦੇ ਕੇ ਤੇ ਉਹਨਾਂ ਵਲੋਂ ਮੂੰਹ ਮੋੜ ਕੇ ਚਲੇ ਗਏ। ਗੁਰੂ ਗ੍ਰੰਥ ਸਾਹਿਬ ਜੀ ਦੀ ਪੂਜਾ ਕਰਨ ਵਾਲਿਆ ਸਿੱਖਾ :

*ਪੂਰੇ ਗੁਰ ਕਾ ਹੁਕਮੁ ਨ ਮੰਨੈ*
*ਓਹੁ ਮਨਮੁਖੁ ਅਗਿਆਨੁ ਮੁਠਾ ਬਿਖੁ ਮਾਇਆ ॥*
*ਓਸੁ ਅੰਦਰਿ ਕੂੜੁ ਕੂੜੋ ਕਰਿ ਬੁਝੈ*
*ਅਣਹੋਦੇ ਝਗੜੇ ਦਯਿ ਓਸ ਦੈ ਗਲਿ ਪਾਇਆ ॥*

(ਪੰਨਾ ੩੦੩)

ਇਸ ਦੇ ਅਰਥ ਹਨ ਕਿ ਜਿਹੜਾ ਪੂਰੇ ਗੁਰੂ ਦਾ ਹੁਕਮ ਨਹੀਂ ਨਾ ਮੰਨਦਾ, ਉਸ ਦੇ ਅੰਦਰ ਝੂਠ ਹੈ। ਉਹ ਹਰ ਗੱਲ ਨੂੰ ਵੀ ਝੂਠ ਸਮਝਦਾ ਹੈ ਤੇ ਉਸ ਦੇ ਘਰ ਵਿਚ ਨਿੱਤ ਝਗੜੇ ਹੁੰਦੇ ਰਹਿੰਦੇ ਹਨ।

*ਓਹੁ ਗਲ ਫਰੋਸੀ ਕਰੇ ਬਹੁਤੇਰੀ*
*ਓਸ ਦਾ ਬੋਲਿਆ ਕਿਸੈ ਨ ਭਾਇਆ ॥*
*ਓਹੁ ਘਰਿ ਘਰਿ ਹੰਢੈ ਜਿਉ ਰੰਨ ਦੋੁਹਾਗਣਿ*
*ਓਸੁ ਨਾਲਿ ਮੁਹੁ ਜੋੜੇ*
*ਓਸੁ ਭੀ ਲਛਣੁ ਲਾਇਆ ॥*

(ਪੰਨਾ ੩੦੩)

'ਦੁਹਾਗਣ' ਉਸ ਨੂੰ ਕਹਿੰਦੇ ਨੇ, ਜਿਸ ਨੂੰ ਮਾਲਿਕ ਨੇ ਤਿਆਗ ਦਿੱਤਾ ਹੋਵੇ। ਭਾਵ ਕਿ ਉਸ ਦੇ ਔਗੁਣ ਵੇਖ ਕੇ, ਗਲਤੀਆਂ ਵੇਖ ਕੇ, ਕੁਕਰਮ ਵੇਖ ਕੇ ਤਿਆਗ ਦਿੱਤਾ ਹੋਵੇ। ਉਹ ਔਰਤ ਕਿੰਨੇ ਮਾੜੇ ਭਾਗਾਂ ਵਾਲੀ ਹੋਵੇਗੀ, ਜਿਸ ਨੂੰ ਜੀਉਂਦੇ-ਜਾਗਦੇ ਨੂੰ ਮਾਲਿਕ ਨੇ ਤਿਆਗ ਦਿੱਤਾ ਹੋਵੇ।

ਉਹ ਸਨਮੁਖ ਸਿੱਖਾਂ ਨੂੰ ਗੁਰੂ ਜੀ ਬਚਨ ਸਮਝਾ ਰਹੇ ਸਨ ਕਿ ਜੇਕਰ 'ਬਗਲਾ' ਕਿਤੇ ਹੰਸਾਂ ਵਿਚ ਬੈਠ ਜਾਏ ਤਾਂ ਉਸ ਨੇ ਹੰਸ ਨਹੀਂ ਬਣ ਜਾਣਾ। ਆਖਰ ਬਗਲਾ ਉਥੋਂ ਉੱਡ ਹੀ ਜਾਂਦਾ ਹੈ ਕਿ ਕਿਤੇ ਮੇਰੇ ਅੰਦਰ ਦੀ ਕਮਜ਼ੋਰੀ ਦਾ ਹੰਸਾਂ ਨੂੰ ਪਤਾ ਨਾ ਲੱਗ ਜਾਏ। ਮਨਮੁਖ ਬਗਲਾ ਹੈ ਤੇ ਗੁਰਮੁਖ ਹੰਸ ਹੈ। ਪਰ ਮਨਮੁਖ ਗੁਰਮੁਖਾਂ ਨੂੰ ਮੁਸੀਬਤ ਵਿਚ ਪਾਉਣਾ ਚਾਹੁੰਦਾ ਹੈ। ਅਰਥਾਤ ਗੁਰਮੁਖਾਂ ਨੂੰ ਵੀ ਭੈੜੇ ਪਾਸੇ ਲਾਉਣਾ ਚਾਹੁੰਦਾ ਹੈ। ਗੁਰਮੁਖਾਂ ਨੂੰ ਵੀ ਮਾੜੀ ਪ੍ਰੇਰਣਾ ਦਿੰਦਾ ਹੈ। ਗੁਰਦੁਆਰੇ ਜਾਣ ਦੀ ਬਜਾਏ ਪਿਕਚਰ ਦਿਖਾਉਣ ਨੂੰ ਚੰਗਾ ਸਮਝਦਾ ਹੈ। ਤਾਂਕਿ ਕਿਸੇ ਤਰ੍ਹਾਂ ਗੁਰਦੁਆਰਾ ਇਸ ਦੇ ਦਿਲੋਂ ਦਿਮਾਗ ਵਿਚੋਂ ਨਿਕਲੇ।

ਹਜ਼ੂਰ ਫੁਰਮਾਉਂਦੇ ਹਨ ਕਿ ਰਾਹ ਵਿੱਚ ਇੱਕ ਪਿੰਡ ਆਇਆ ਤੇ ਉਥੇ ਸੱਤਾਂ-ਅੱਠਾਂ ਵਰ੍ਹਿਆਂ ਦਾ ਲੜਕਾ ਖੇਡ ਰਿਹਾ ਸੀ। ਔਰ ਉਸ ਦੀ ਮਾਂ ਨੇ ਦੂਰੋਂ ਧਿਆਨ ਮਾਰ ਕੇ ਦੇਖਿਆ ਤੇ ਕਿਹਾ ਕਿ ਬੇਦਾਵੀਏ ਆ ਰਹੇ ਨੇ ਭਾਵ ਬੁਜ਼ਦਿਲ ਆ ਰਹੇ ਨੇ, ਕਾਇਰ ਆ ਰਹੇ ਨੇ, ਡਰਪੋਕ ਆ ਰਹੇ ਨੇ। ਉਸ ਨੇ ਆਪਣੇ ਬੱਚੇ ਨੂੰ ਜਲਦੀ ਨਾਲ ਬਾਹੋਂ ਫੜ ਲਿਆ ਤੇ ਉਸ ਨੂੰ ਅੰਦਰ ਬੰਦ ਕਰ ਦਿੱਤਾ। ਇਹ ਸਭ ਕੁਝ ਵੇਖ ਕੇ ਅੰਦਰ ਬੱਚਾ ਰੋਣ ਲੱਗ ਪਿਆ ਤੇ ਉਸ ਨੇ ਕਿਹਾ, ਮਾਂ! ਤੂੰ ਸਾਰਾ ਦਿਨ ਚਰਖਾ ਕੱਤਦੀ ਰਹਿੰਦੀ ਹੈਂ। ਤੇਰੀਆਂ ਬਣਾਈਆਂ ਹੋਈਆਂ ਅੱਟੀਆਂ ਮੈਂ ਬਜ਼ਾਰ ਵੇਚ ਕੇ ਤੇ ਉਸ ਤੋਂ ਮਿਲੇ ਪੈਸਿਆਂ ਨਾਲ ਮੈਂ ਕਦੇ ਚੋਰੀ ਕੋਈ ਚੀਜ਼ ਨਹੀਂ ਖਾਧੀ। ਇਸ ਲਈ ਤੂੰ ਮੈਨੂੰ ਦੱਸ ਕਿ ਤੂੰ ਕਿਹੜੇ ਗੁਨਾਹ ਲਈ ਮੈਨੂੰ ਅੰਦਰ ਬੰਦ ਕਰ ਦਿੱਤਾ ਈ! ਫਿਰ ਦਾਨੀ ਮਾਂ ਨੇ, ਗੁਰਸਿੱਖ ਮਾਂ ਨੇ, ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਚਰਨ ਦੀ ਪੁਜਾਰਣ ਮਾਂ ਨੇ ਆਖਿਆ ਬੱਚੂ.....। ਮੈਂ ਤੇਰੇ ਭਲੇ ਵਾਸਤੇ ਤੈਨੂੰ ਅੰਦਰ ਬੰਦ ਕੀਤਾ ਹੈ। ਮੈਂ ਤੈਨੂੰ ਕੋਈ ਗੁਨਾਹ ਦੀ ਸਜ਼ਾ ਨਹੀਂ ਦਿੱਤੀ। ਬੱਚੇ ਨੇ ਕਿਹਾ, "ਭਲੇ ਵਾਸਤੇ! ਇਹ ਕਿਹੋ ਜਿਹਾ ਭਲਾ ਹੋਇਆ। ਅੰਦਰ ਬਿੱਲੀਆਂ ਦੌੜਦੀਆਂ ਨੇ, ਚੂਹੇ ਦੌੜਦੇ ਨੇ ਤੇ ਮੈਨੂੰ ਡਰ ਵੀ ਆਉਂਦਾ ਹੈ। ਇਹ ਸਭ ਕੁਝ ਵੇਖ ਕੇ ਮੇਰਾ ਖੂਨ ਸੁੱਕਦਾ ਜਾ ਰਿਹਾ ਹੈ। ਮਾਂ.....ਇਹ ਕਿਸ ਤਰ੍ਹਾਂ ਦੀ ਬੱਚੇ ਨਾਲ ਹਮਦਰਦੀ ਹੋਈ। ਜੇ ਤੈਨੂੰ ਮੇਰੇ ਨਾਲ ਹਮਦਰਦੀ ਹੈ ਤਾਂ ਮੈਨੂੰ ਆਜ਼ਾਦ ਕਰ ਦੇ।" ਇਹ ਸਭ ਸੁਣ ਕੇ ਸੁੱਖਾਂ-ਲੱਦੀ ਮਾਂ ਨੇ ਕਿਹਾ ਕਿ "ਉਹ ਆ ਰਹੇ ਨੇ ਬੇਦਾਵੀਏ, ਉਹ ਆ ਰਹੇ ਨੇ ਗੁਰੂ ਨਾਲ ਟੁੱਟੇ ਹੋਏ, ਉਹ ਆ ਰਹੇ ਨੇ ਬੁਜ਼ਦਿਲ, ਉਹ ਆ ਰਹੇ ਨੇ ਕਾਇਰ ਤੇ ਉਹਨਾਂ ਲੰਘਣਾ ਹੈ ਇਸ ਗਲੀ ਦੇ ਵਿਚੋਂ ਦੀ। ਔਰ ਜੇ ਤੂੰ ਇਥੇ ਖੇਡਦਾ ਹੋਇਆ

ਤਾਂ ਉਹਨਾਂ ਦਾ ਪਰਛਾਵਾਂ ਤੈਨੂੰ ਪੈ ਜਾਣਾ ਹੈ। ਔਰ ਇਸ ਨਾਲ ਮੈਨੂੰ ਚਿੰਤਾ ਹੋ ਜਾਣੀ ਹੈ ਕਿ ਕਿਤੇ ਤੂੰ ਵੀ ਜਵਾਨੀ ਵੇਲੇ ਗੁਰੂ ਗੋਬਿੰਦ ਸਿੰਘ ਸਾਹਿਬ ਨੂੰ ਉਹਨਾਂ ਦੇ ਵਾਂਗ ਬੇਦਾਵਾ ਨਾ ਲਿਖ ਦੇਵੇਂ। ਬੱਚੂ....ਇਸ ਲਈ ਤੂੰ ਇਹਨਾਂ ਬੇਦਾਵੀਆਂ ਨੂੰ ਲੰਘ ਜਾਣ ਦੇ, ਤੂੰ ਇਨ੍ਹਾਂ ਮਨਮੁਖਾਂ ਨੂੰ ਲੰਘ ਜਾਣ ਦੇ। ਫਿਰ ਮੈਂ ਤੈਨੂੰ ਅੰਦਰੋਂ ਕੱਢ ਲਵਾਂਗੀ।”

## ਪਬਰ ਤੂੰ ਹਰਿਆਵਲਾ

ਇਹ ਬਾਬੇ ਨਾਨਕ ਦਾ ਬਚਨ ਹੈ ਤੇ ਪਬਰ ਤੋਂ ਭਾਵ ਹੈ ਸਰੋਵਰ। ਉਹ ਸਰੋਵਰ ਸੀ ਤੇ ਉਸ ਦਾ ਚਾਰ-ਚੁਫੇਰਾ ਹਰਿਆ-ਭਰਿਆ ਹੋਇਆ ਸੀ। ਸੋਹਣਾ ਘਾਹ ਵੀ ਉਸ ਦੇ ਚਾਰ-ਚੁਫੇਰੇ ਲੱਗਾ ਹੋਇਆ ਸੀ। ਲੋਕੀਂ ਆਉਣ ਤੇ ਉਥੇ ਆ ਕੇ ਸਾਰਾ-ਸਾਰਾ ਦਿਨ ਗੁਜ਼ਾਰ ਜਾਣ। ਸਰੋਵਰ ਦੇ ਵਿੱਚ ਕਮਲ ਫੁਲ ਤੇ ਉਸ ਉੱਪਰ ਭੌਰੇ ਆ ਕੇ ਗੂੰਜਾਂ ਪਾਉਣ। ਗੁਰੂ ਗ੍ਰੰਥ ਸਾਹਿਬ ਜੀ ਪੜ੍ਹਦੇ ਹੋ ਨਾ;

***“ਰੇ ਮਨ ਐਸੀ ਹਰਿ ਸਿਉ ਕਰਿ ਪ੍ਰੀਤਿ ਜੈਸੀ ਜਲ ਕਮਲੇਹਿ॥***

*(ਪੰਨਾ ੫੯)*

ਹਵਾ ਵਗਦੀ ਹੈ ਤੇ ਕਦੇ ਕਮਲ ਫੁੱਲ ਪਾਣੀ ਦੇ ਇਧਰ ਆ ਕੇ ਵੱਜਦਾ ਹੈ ਤੇ ਕਦੇ ਕਮਲ ਫੁੱਲ ਪਾਣੀ ਦੇ ਉੱਧਰ ਆ ਕੇ ਵੱਜਦਾ ਹੈ। ਪਰ ਉਹ ਗੁੱਸਾ ਨਹੀਂ ਕਰਦਾ। ਸਗੋਂ ਉਸ ਨੂੰ ਤਾਂ ਹੋਰ ਚਾਅ ਚੜ੍ਹਦਾ ਹੈ ਤਾਂਕਿ ਕਿ ਮੈਂ ਆਪਣੇ ਪਿਉ ਨੂੰ ਮਿਲ ਰਿਹਾ ਹਾਂ। ਪਾਣੀ ‘ਪਿਉ’ ਹੈ।

ਸਰਕਾਰ ਨੇ ਉਹ ਸਰੋਵਰ ਵੇਖਿਆ। ਕਮਲ ਫੁੱਲ ਵੇਖਿਆ, ਭੌਰੇ ਗੂੰਜਾਂ ਪਾਉਂਦੇ ਵੀ ਵੇਖੇ। ਇਸ ਦੇ ਨਾਲ ਸੁਨਹਿਰੀ ਰੰਗ ਦੇ ਕਮਲ ਫੁੱਲ ਵੀ ਵੇਖੇ। ਬੜੇ-ਬੜੇ ਤਰ੍ਹਾਂ ਦੇ ਪੱਤੇ ਵੇਖੇ। ਚਾਰ-ਚੁਫੇਰੇ ਆਲੀਸ਼ਾਨ ਘਾਹ ਵੇਖਿਆ ਔਰ ਲੋਕੀਂ ਵੀ ਉਥੇ ਹੱਸਦੇ-ਖੇਡਦੇ ਵੇਖੇ। ਇਸ ਨਾਲ ਨਾਨਕ-ਨਿਰੰਕਾਰੀ ਬੜੇ ਖੁਸ਼ ਹੋਏ। ਫਿਰ ਇਹੋ ਜਗ੍ਹਾ ਤੇ ਗੁਰੂ ਸਾਹਿਬ ਦੋ ਕੁ ਵਰ੍ਹੇ ਬਾਅਦ ਫਿਰ ਆਏ। ਹੁਣ ਇਹ ਸਰੋਵਰ ਸੁੱਕ ਸੜ ਗਿਆ ਹੋਇਆ ਸੀ। ਕਮਲ ਫੁੱਲ ਵੀ ਸਾਰੇ ਸੜ ਗਏ ਹੋਏ। ਕਿਨਾਰੇ ਦਾ ਘਾਹ ਕਿਤੇ ਨਜ਼ਰ ਨਾ ਆਏ। ਔਰ ਤੁਹਾਨੂੰ ਸ਼ਾਇਦ ਇਸ ਗੱਲ ਦਾ ਪਤਾ ਹੋਵੇਗਾ ਕਿ ਜਦੋਂ ਕੋਈ ਸਰੋਵਰ ਜਾਂ ਛੱਪੜ ਸੁੱਕ ਜਾਏ ਤਾਂ ਉਸ ਦੀ ਮਿੱਟੀ ਕਾਲੀ ਹੋ ਜਾਂਦੀ ਹੈ। ਨਾਨਕ-ਨਿਰੰਕਾਰੀ ਨੇ ਇਹ ਸਭ ਵੇਖਿਆ ਤੇ ਉਥੇ ਹੀ ਖਲੋ ਗਏ, ਕਹਿਣ ਲੱਗੇ:-

***ਪਬਰ ਤੂੰ ਹਰੀਆਵਲਾ***

ਐ ਸਰੋਵਰ! ਤੂੰ ਤਾਂ ਬੜਾ ਹਰਿਆ-ਭਰਿਆ ਸੀ।

***ਕਵਲਾ ਕੰਚਨ ਵੰਨ ॥***

*(ਪੰਨਾ ੧੪੧੨)*

ਸੋਹਣੇ ਤੇ ਸੋਨੇ ਦੇ ਰੰਗ ਵਾਲੇ ਕਮਲ ਫੁੱਲ ਤੇਰੇ ਵਿੱਚ ਖਿੜਦੇ ਸਨ। ਲੇਕਿਨ ਤੈਨੂੰ ਕੀ ਰੋਗ ਲੱਗ ਗਿਆ, ਤੈਨੂੰ ਕੀ ਦੁੱਖ ਲੱਗ ਗਿਆ ? ਤੂੰ ਕਿਉਂ ਸੜ ਗਿਆ, ਤੂੰ ਕਿਉਂ ਸੁੱਕ ਗਿਆ ? ਕਿਉਂ ਤੇਰਾ ਘਾਹ ਵੀ ਮੁਰਝਾ ਗਿਆ ਹੈ, ਕਿਉਂ ਤੇਰੇ ਚਾਰ-ਚੁਫੇਰੇ ਲੋਕੀ ਨਹੀਂ ਬੈਠਦੇ ?

***ਕੈ ਦੋਖੜੈ ਸੜਿਓਹਿ ਕਾਲੀ ਹੋਈਆ ਦੇਹੁਰੀ***

ਇਸ ਦੇ ਅਰਥ ਹਨ ਕਿ ਤੇਰੀ ਮਿੱਟੀ ਸਵਾਹ ਹੋ ਗਈ ਹੈ। ਤੇਰੀ ਕਾਇਆਂ ਸਵਾਹ ਹੋ ਗਈ ਹੈ। ਇਸ ਸਭ ਦਾ ਜਵਾਬ ਫਿਰ ਛੱਪੜ ਦਿੰਦਾ ਹੈ :

***ਨਾਨਕ ਮੈ ਤਨਿ ਭੰਗੁ ॥***

ਹੇ ਨਾਨਕ ਜੀ ! ਮੇਰੇ ਤਨ ਵਿਚ ਵਿਘਨ ਪੈ ਗਿਆ ਹੈ। ਮੇਰੇ ਤਨ ਵਿਚ ਕੋਈ ਗਲਤੀ ਆ ਗਈ ਹੈ।



***ਜਾਣਾ ਪਾਣੀ ਨਾ ਲਹਾਂ***

ਛੱਪੜ ਕਹਿੰਦਾ ਹੈ ਕਿ ਮੈਂ ਹੁਣ ਸਮਝ ਗਿਆ ਹਾਂ ਕਿ ਮੈਂ ਪਾਣੀ ਨਹੀਂ ਪ੍ਰਾਪਤ ਕਰ ਰਿਹਾ ਹਾਂ। ਅਰਥਾਤ ਮੈਂ ਹੁਣ ਪਾਣੀ ਨਹੀਂ ਲੈ ਰਿਹਾ।

***ਜੈ ਸੇਤੀ ਮੇਰਾ ਸੰਗੁ ॥***

*(ਪੰਨਾ ੧੪੧੨)*

ਅਰਥਾਤ ਜਿਹੜਾ ਮੇਰਾ ਧੋਣ ਵਾਲਾ ਵੇਲਾ ਸੀ, ਉਹ ਪਾਣੀ ਮੇਰਾ ਸੁੱਕ ਗਿਆ। ਕਾਇਆਂ ਵੀ ਮੇਰੀ ਕਾਲੀ ਹੋ ਗਈ। ਇਸ ਦੇ ਨਾਲ ਕਮਲ ਫੁੱਲ ਸਾਰੇ ਮੁਰਝਾ ਗਏ। ਘਾਹ ਸਾਰਾ ਸੜ ਗਿਆ। ਮੈਂ ਵੱਸਦਾ ਉੱਜੜ ਗਿਆ। ਔਰ ਜਿਸ ਵਿਚੋਂ ਵਾਹਿਗੁਰੂ ਦੀ ਭਗਤੀ ਦਾ ਪਾਣੀ ਸੁੱਕ ਜਾਏ, ਭਗਤੀ ਦਾ ਪਾਣੀ ਚਲ਼ਿਆ ਜਾਏ, ਉਹ ਕਾਇਆਂ ਫਿਰ ਮੁਰਝਾ ਜਾਂਦੀ ਹੈ। ਉਹ ਕਾਇਆਂ ਫਿਰ ਸੜ ਜਾਂਦੀ ਹੈ। ਉਸ ਕਾਇਆਂ ਦਾ ਫਿਰ ਵਾਲੀ-ਵਾਰਿਸ ਕੋਈ ਨਹੀਂ ਰਹਿੰਦਾ। ਮੇਰਾ ਬਾਪੂ ਨਾਨਕ-ਨਿਰੰਕਾਰੀ ਸਾਹਿਬ ਸੱਚਾ ਪਾਤਸ਼ਾਹ ਕਹਿੰਦਾ ਹੈ :

***ਤਿਚਰੁ ਵਸਹਿ ਸੁਹੇਲੜੀ ਜਿਚਰੁ ਸਾਥੀ ਨਾਲਿ ॥***

ਇਸ ਤੋਂ ਭਾਵ ਹੈ ਕਿ ਹੇ ਕਾਇਆਂ ! ਤੂੰ ਉਤਨੀ ਚਿਰ ਹੀ ਸੌਖੀ ਹੈਂ, ਜਿੰਨਾ ਚਿਰ ਤੇਰਾ ਸਾਥੀ ਜੀਵ-ਆਤਮਾ ਤੇਰੇ ਨਾਲ ਹੈ।

***ਜਾ ਸਾਥੀ ਉਠੀ ਚਲਿਆ ਤਾ ਧਨ ਖਾਕੂ ਰਾਲਿ ॥੧॥***

*(ਪੰਨਾ ੫੦)*

ਭਾਵ ਕਿ ਜਦੋਂ ਤੇਰਾ ਜੀਵ-ਆਤਮਾ ਤੇਰੇ ਵਿਚੋਂ ਉਡ ਗਿਆ, ਫਿਰ ਮਿੱਟੀ ਤੇਰੀ ਸੜ ਕੇ ਸਵਾਹ ਹੋ ਜਾਣੀ ਹੈ। ਭੌਰ ਮੁਸਾਫਿਰ ਤੇਰੇ ਵਿਚੋਂ ਦੀ ਉੱਡ ਜਾਣਾ ਹੈ। ਇਹੋ ਜਿਹੀ ਘਟਨਾ ਨੂੰ ਵੇਖ ਕੇ 'ਰਹਾਉ' ਵਾਲੀ ਇਕ ਤੁੱਕ ਹੈ :

***ਮਨਿ ਬੈਰਾਗੁ ਭਇਆ***
***ਦਰਸਨੁ ਦੇਖਣੈ ਕਾ ਚਾਉ ॥***
***ਧੰਨ ਸੁ ਤੇਰਾ ਥਾਨੁ ॥੧॥ ਰਹਾਉ॥***
***ਜਿਚਰੁ ਵਸਿਆ ਕੰਤੁ ਘਰਿ***

ਜਿਨਾ ਚਿਰ ਆਤਮਾ ਰਹੀ ਕਾਇਆਂ ਵਿਚ :

***ਜੀਉ ਜੀਉ ਸਭਿ ਕਹਾਤਿ ॥***

*(ਪੰਨਾ ੫੦)*

ਭਾਵ ਕਿ ਫਿਰ ਸਾਰੇ ਉਸ ਕਾਇਆਂ ਦਾ ਆਦਰ ਕਰਦੇ ਨੇ। ਔਰ ਜਦੋਂ ਭੌਰ ਮੁਸਾਫਿਰ ਤੇਰੇ ਵਿਚੋਂ ਉੱਡ ਗਿਆ, ਕਾਇਆਂ ਤੇਰੀ ਬਾਤ ਕੋਈ ਨਹੀਂ ਪੁੱਛਦਾ! ਤੂੰ ਬਰਬਾਦ ਹੋ ਗਈ ਹੈਂ।



ਬੇਦਾਵੀਆਂ ਨੇ ਸ਼ਰਧਾ ਵਾਲੀ ਮਾਂ ਦੀਆਂ ਗੱਲਾਂ ਸੁਣੀਆਂ ਤੇ ਸੁਣ ਕੇ ਆਪਣੇ ਮਨ ਨੂੰ ਲਾਹਨਤਾਂ ਪਾਈਆਂ। ਔਰ ਕਿਹਾ ਆਪਣੇ ਆਪ ਨੂੰ ਕਿ ਗੁਰੂ ਨਾਲੋਂ ਟੁੱਟਣ ਕਰਕੇ ਤੂੰ ਇੰਨਾ ਨਿਕੰਮਾ ਹੋ ਗਿਆ ਕਿ ਮਾਂਵਾਂ ਤੇਰੇ ਕੋਲੋਂ ਆਪਣਾ ਪੁੱਤ ਲੁਕਾਉਣ ਲੱਗ ਪਈਆਂ। ਇਹੋ ਜਿਹੀ ਜ਼ਿੰਦਗੀ ਤੋਂ ਕੀ ਥੁੜਿਆ ਹੋਇਆ ਹੈ। ਸੋਚਦੇ ਹੋਏ ਅਗਾਂਹ ਗਏ ਤੇ ਅਗੇਰੇ ਖਲੋਤੇ ਹੋਈ ਸੀ "ਇਸਤਰੀ-ਪਤੀ"। ਭਾਵ ਕਿ ਜਿਹੜੀ ਪਤੀ ਨੂੰ ਪਰਮੇਸ਼ਰ ਜਾਣ ਕੇ ਪੂਜਣ ਵਾਲੀ ਇਸਤਰੀ, ਦੇਵੀ। ਆਪਣੇ ਪਤੀ ਦੇ ਗਲੀਂ ਪੈ ਗਈ ਤੇ ਆਖਣ ਲੱਗੀਂ, ਸਾਂਈਂ! ਉਹ ਆਏ ਹੋਏ ਨੇ ਗੁਰੂ ਗੋਬਿੰਦ ਸਿੰਘ ਸਾਹਿਬ ਨਾਲ ਟੁੱਟੇ ਹੋਏ ਧੋਖੇਬਾਜ਼, ਬੇਦਾਵਾ ਲਿਖ ਕੇ ਦੇਣ ਵਾਲੇ। ਔਰ ਗੁਰੂ ਨੂੰ ਜੇਕਰ ਲੋੜ ਪਈ ਤਾਂ ਕਾਇਰ ਬਣ ਗਏ, ਬੁਜ਼ਦਿਲ ਬਣ ਗਏ, ਖੁਦਗਰਜ਼ ਬਣ ਗਏ। ਗੁਰੂ ਨੂੰ ਕੰਡ ਦੇ ਕੇ ਵਾਪਿਸ ਘਰਾਂ ਨੂੰ ਜਾ ਰਹੇ ਨੇ। ਸੋ ਪਤੀਦੇਵ; ਮੈਂ ਤੁਹਾਡੀ ਦਾਸੀ ਹਾਂ। ਤੁਸੀਂ ਮੇਰੇ ਪਤੀ-ਪਰਮੇਸ਼ਰ ਹੋ। ਮੈਂ ਤੁਹਾਡੇ ਅੱਗੇ ਬੇਨਤੀ ਕਰਦੀ ਹਾਂ ਕਿ ਤੁਸੀਂ ਇਸ ਗਲੀ ਵਿਚੋਂ ਦੀ ਚਲੇ ਜਾਓ। ਇਥੋਂ ਅਗਾਂਹ-ਪਿਛਾਂਹ ਹੋ ਜਾਓ। ਕਿਉਂਕਿ ਮੇਰਾ ਮਨ ਡੋਲਦਾ

ਹੈ ਕਿ ਕਿਤੇ ਇਸ ਬੇਦਾਵੀਆਂ ਦਾ ਅਸਰ ਕਬੂਲ ਕਰਕੇ ਤੁਸੀਂ ਗੁਰੂ ਗੋਬਿੰਦ ਸਿੰਘ ਸਾਹਿਬ ਨਾਲ ਧੋਖਾ ਨਾ ਕਰ ਜਾਓ। ਕਿਤੇ ਤੁਸੀਂ ਵੀ ਗੁਰੂ ਗੋਬਿੰਦ ਸਿੰਘ ਸਾਹਿਬ ਨਾਲ ਬੇਵਫਾਈ ਨਾ ਕਰ ਜਾਓ। ਤੁਸੀਂ ਵੀ ਕਿਤੇ ਗੁਰੂ ਗੋਬਿੰਦ ਸਿੰਘ ਸਾਹਿਬ ਵਲੋਂ ਮੁੱਖ ਨਾ ਮੋੜ ਲਵੋ! ਇਸ ਲਈ ਤੁਸੀਂ ਪਿਛਾਂਹ ਹੀ ਹੋ ਜਾਓ। ਇਹਨਾਂ ਬੇਦਾਵੀਆਂ ਨਾਲ ਤੁਸੀਂ ਨਾ ਬੋਲਣਾ ਤੇ ਨਾ ਹੀ ਇਹਨਾਂ ਦਾ ਪਰਛਾਵਾਂ ਵੀ ਲੈਣਾ। ਕਿਉਂਕਿ ਇਹ ਬੁਜ਼ਦਿਲ ਨੇ, ਕਾਇਰ ਨੇ। ਇਹ ਸਭ ਸੁਣ ਕੇ ਬੇਦਾਵੀਆਂ ਨੇ ਫਿਰ ਸੋਚਿਆ ਤੇ ਕਹਿਣ ਲੱਗੇ ਮਨਾ, ਹੁਣ ਤਾਂ ਇਸਤਰੀਆਂ ਵੀ ਸਾਡੇ ਕੋਲੋਂ ਆਪਣੇ ਪਤੀ ਲੁਕਾਉਣ ਲੱਗ ਪਈਆਂ ਨੇ। ਇਸ ਨਾਲ ਸਾਡੇ ਜੀਵਨ ਦਾ ਕੀ ਲਾਭ ਹੋਇਆ ? ਜ਼ਰਾ ਕੁ ਹੋਰ ਅਗਾਂਹ ਹੋਏ ਤੇ 'ਮਾਤਾ ਭਾਗੋ' ਜੀ ਆ ਗਏ। ਜਿਸ ਨੂੰ ਸਾਰਾ ਪੰਥ 'ਮਾਂ' ਕਹਿ ਕੇ ਬੁਲਾਉਂਦਾ ਸੀ। ਮਾਤਾ ਜੀ ਕਹਿੰਦੇ ਪਾ ਆਏ ਹੋ ਪੂਰੀਆਂ। ਇਹ ਲੈ ਲਉ ਸਾਡੀਆਂ ਚੂੜੀਆਂ ਤੇ ਸਾਨੂੰ ਦੇ ਦਿਉ ਆਪਣੀਆਂ ਤਲਵਾਰਾਂ, ਕਿਉਂਕਿ ਜਿਹੜਾ ਤੁਸੀ ਮੱਥੇ ਤੇ ਕਾਲਾ ਦਾਗ ਲਗਵਾ ਕੇ ਲਿਆਏ ਹੋ, ਉਹ ਹੁਣ ਗੁਰੂ ਗੋਬਿੰਦ ਸਿੰਘ ਸਾਹਿਬ ਦੀਆਂ ਪੁੱਤਰੀਆਂ ਆਪਣੇ ਖ਼ੂਨ ਨਾਲ ਧੋਣਗੀਆਂ। ਅਸੀਂ ਹੁਣ ਜਾਵਾਂਗੀਆਂ ਮੈਦਾਨੇ-ਜੰਗ ਵਿਚ। ਇਹ ਸਭ ਸੁਣ ਕੇ ਬੇਦਾਵੀਆਂ ਦੀ ਹਾਅ ਨਿਕਲ ਗਈ। ਔਰ ਕਹਿਣ ਲੱਗੇ, ਚੱਲੋ ਵਾਪਿਸ ਚੱਲੀਏ ਤੇ ਜਾ ਕੇ ਗੁਰੂ ਗੋਬਿੰਦ ਸਿੰਘ ਸਾਹਿਬ ਕੋਲੋਂ ਮਾਫੀ ਮੰਗ ਲਈਏ! ਐਸੇ ਜੀਵਨ ਨਾਲੋਂ ਤੇ ਮਰ ਜਾਣਾ ਚੰਗਾ ਹੈ।

***"ਉਠੋ ਬੇਨਜ਼ੀਰੋ, ਜ਼ਰਾ ਆਂਖ ਖੋਲੋ ।***
***ਨਿਗਾਹੋਂ ਮੇਂ ਤੁਮ ਅਪਨੀ ਹਾਲਤ ਕੋ ਤੋਲੋ ।"***

ਭਾਵ ਕਿ ਇੱਜ਼ਤ ਜਾਣ ਨਾਲੋਂ ਸਿਰ ਕੱਟਿਆ ਜਾਵੇ, ਉਹ ਚੰਗਾ ਹੈ। ਇਹਨਾਂ ਪੰਕਤੀਆਂ ਤੋਂ ਸਾਨੂੰ ਇਹ ਸਿੱਖਿਆ ਲੈਣੀ ਚਾਹੀਦੀ ਹੈ ਕਿ ਜੇਕਰ ਗੁਰੂ ਸਾਨੂੰ ਸਭ ਕੁਝ ਦੇਣ ਲਈ ਤਿਆਰ ਹੁੰਦਾ ਹੈ ਤਾਂ ਜਦੋਂ ਗੁਰੂ ਨੂੰ ਸਾਡੀ ਲੋੜ ਹੁੰਦੀ ਹੈ ਤਾਂ ਸਾਨੂੰ ਵੀ ਆਪਣਾ ਆਪ ਭੁੱਲ ਕੇ ਆਪਣੇ ਗੁਰੂ ਲਈ ਤਿਆਰ ਰਹਿਣਾ ਚਾਹੀਦਾ ਹੈ, ਭਾਵੇਂ ਉਹ ਔਖੀ ਹੀ ਘੜੀ ਕਿਉਂ ਨਾ ਹੋਵੇ, ਕਿਉਂਕਿ ਸਿੱਖ-ਇਤਿਹਾਸ ਵਿਚ ਇਹੋ ਜਿਹੀ ਸਿੱਖੀ ਨੂੰ ਹੀ "ਸੱਚੀ-ਸਿੱਖੀ" ਕਿਹਾ ਗਿਆ ਹੈ।

# ਸਵਾਂਤੀ-ਬੂੰਦ ਦੇ ਗੁਣ ਤੇ ਔਗੁਣ

ਗੁਰੂ ਕੀ ਪਰਮ ਸਤਿਕਾਰਯੋਗ ਸਾਧਸੰਗਤਿ ਜੀ ! ਜੋ-ਜੋ ਮਾਈ-ਭਾਈ ਦੂਰੋਂ-ਦੂਰੋ ਆ ਕੇ ਇਥੇ ਇਕੱਤਰ ਹੋਏ ਹੋ, ਬੜੇ ਭਾਗਾਂ ਵਾਲੇ ਹੋ। ਆਉ ! ਅਸੀਂ ਸਾਰੇ ਰਲ ਮਿਲ ਕੇ ਕੋਸ਼ਿਸ਼ ਕਰੀਏ ਕਿ ਇਹ ਜੋ ਸਾਡਾ ਚੰਚਲ ਮਨ ਹੈ, ਜਿਸ ਦੇ ਬਾਰੇ ਗੁਰੂ ਗ੍ਰੰਥ ਸਾਹਿਬ ਜੀ ਨੇ ਇਹ ਅਮੋਲਕ ਹੀਰਾ ਸਾਡੀ ਝੋਲੀ ਵਿਚ ਪਾ ਦਿੱਤਾ ਹੈ।

'ਮਨ' ਬਾਰੇ ਇਹ ਲਿਖਿਆ ਹੈ ਕਿ ਇਸ ਦੇ ਪੈਰ ਹੈ ਨਹੀਂ ਅਰਥਾਤ ਇਹ ਪੈਰਾਂ ਤੋਂ ਬਿਨਾਂ ਹੀ ਤੁਰਦਾ ਹੈ। ਲੇਕਿਨ ਇਹ ਬੜੀਆਂ-ਬੜੀਆਂ ਲੰਬੀਆਂ ਤੇ ਤੇਜ਼ ਰਫਤਾਰ ਨਾਲ ਉਛਾਲਾਂ ਮਾਰਦਾ ਹੈ। ਔਰ ਇਸ ਦੀ ਰਫਤਾਰ ਦਾ ਅੱਜ ਤੱਕ ਕੋਈ ਸਕੇਲ ਨਹੀਂ ਬਣਾ ਸਕਿਆ। ਇਸ ਮਨ ਦਾ ਨਾ ਤੇ ਕੋਈ ਮੂੰਹ ਹੈ, ਨਾ ਦੰਦ ਹੈ, ਨਾ ਤਾਲੂ ਹੈ ਤੇ ਨਾ ਹੀ ਕੋਈ ਰਸਨਾ ਹੈ। ਪਰ ਇਹ ਹੱਸਦਾ ਬਹੁਤ ਹੈ, ਬਗੈਰ ਮੂੰਹ ਤੋਂ ਹੀ ਖਿੜਖਿੜਾ ਕੇ ਬੜਾ ਹੱਸਦਾ ਹੈ। ਫਿਰ ਇਹ ਐਸਾ ਹੱਸਣਾ ਸ਼ੁਰੂ ਹੁੰਦਾ ਹੈ, ਐਸਾ ਹੱਸਣਾ ਸ਼ੁਰੂ ਹੁੰਦਾ ਹੈ ਕਿ ਇਸ ਦੇ ਰੌਲੇ ਵਿੱਚ ਕਿਸੇ ਦੂਸਰੇ ਦੀ ਗੱਲ ਵੀ ਨਹੀਂ ਸੁਣੀ ਜਾਂਦੀ। ਇਸਦੀ ਵਿਆਖਿਆ ਕੀਤੀ ਹੈ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਨੇ :

***ਮਾਟੀ ਕੋ ਪੁਤਰਾ***
***ਕੈਸੇ ਨਚਤੁ ਹੈ ॥***
***ਦੇਖੈ ਦੇਖੈ ਸੁਨੈ ਬੋਲੈ***
***ਦਉਰਿਓ ਫਿਰਤੁ ਹੈ ॥੧॥ ਰਹਾਉ ॥***
***ਜਬ ਕਛੁ ਪਾਵੈ***
***ਤਬ ਗਰਬੁ ਕਰਤੁ ਹੈ ॥***

*(ਪੰਨਾ ੪੮੭)*

ਐਸਾ ਦੌੜਦਾ, ਭੱਜਦਾ ਮਨ ਭਾਵ ਕਿ ਕਿਤੇ ਨਾ ਟਿਕਣ ਵਾਲਾ ਮਨ ਇਹ ਸਦਾ ਹੀ ਹੱਸਦਾ ਰਹਿੰਦਾ ਹੈ।

ਮੈਂ ਜਦੋਂ ਕਿਸੇ ਕੀਰਤਨੀਏਂ ਬਾਰੇ, ਕਿਸੇ ਪਾਠ ਕਰਨ ਵਾਲੇ ਪਾਠੀ ਬਾਰੇ ਇਹ ਸੁਣਦਾ ਹਾਂ ਨਾ ਕਿ ਗੁਰਦੁਆਰੇ ਵਿੱਚ ਇੱਕ ਕਲਾਕਾਰ ਆਇਆ ਹੈ ਤੇ

ਮੈਂ ਬੜਾ ਔਖਾ ਹੁੰਦਾ ਹਾਂ। ਬੜਾਂ ਤੱਪ ਜਾਂਦਾ ਹਾਂ ਕਿ ਕੀ ਲਫਜ਼ ਇਸਤੇਮਾਲ ਕੀਤਾ ਹੈ ਹਲਕਾ ਜਿਹਾ! ਕੋਈ ਐਕਟਰ ਤੇ ਕਲਾਕਾਰ ਹੋ ਸਕਦਾ ਹੈ, ਲੇਕਿਨ ਕੀਰਤਨ, ਪਾਠ ਤੇ ਕਥਾ ਇਹ ਕਲਾ ਨਹੀਂ, ਕਿਉਂਕਿ ਗੁਰਮਤਿ ਤੇ ਸਿਮਰਨ ਦੇ ਅਧਾਰ ਤੇ ਇਹ "ਸਿਮਰਨ" ਹੈ।

ਤੁਸੀਂ ਗੁਰੂ ਕੇ ਸਿੱਖ ਪਰਮ-ਹੰਸ ਹੋ ਤੇ ਸਾਧ-ਸੰਗਤਿ ਮਾਨ-ਸਰੋਵਰ ਹੈ। ਔਰ ਗੁਰੂ ਕਾ ਸ਼ਬਦ ਇਸ ਵਿੱਚ ਪਰਮ-ਮੋਤੀ ਹੈ ਜੋ ਗੁਰੂ ਕੇ ਸਿੱਖ ਪਰਮ-ਹੰਸ ਨੇ, ਉਹਨਾਂ ਆਪਣੀ ਸੁਰਤੀ ਦੀ ਜੀਭ ਨਾਲ ਗੁਰੂ ਕੇ ਸ਼ਬਦ ਨੂੰ ਮੋਤੀ ਜਾਣ ਕੇ ਚੁਗਣਾ ਹੈ,. ਖਾਣਾ ਹੈ। ਇਸ ਨੂੰ ਅੰਦਰ ਗ੍ਰਹਿਣ ਕਰਨਾ ਹੈ, ਤਾਂਕਿ ਇਸ ਦੀ ਭੁੱਖ-ਪਿਆਸ ਮਿੱਟ ਜਾਏ। ਤੁਸੀਂ ਗ੍ਰੰਥ ਸਾਹਿਬ ਵਿੱਚ ਪਪੀਹੇ ਦਾ ਪ੍ਰਮਾਣ ਸੁਣਿਆ ਹੋਵੇਗਾ ਕਿ ਉਹ ਸਵਾਂਤੀ-ਬੂੰਦ ਦਾ ਖੋਜੀ ਹੈ। ਉਸ ਨੂੰ ਸਵਾਂਤੀ-ਬੂੰਦ ਦੀ ਅਤਿਅੰਤ ਪਿਆਸ ਹੈ। ਔਰ 'ਸਵਾਂਤੀ ਬੂੰਦ' ਬਾਰੇ ਕਈ ਦਾਨਿਆਂ-ਪਰਦਾਨਿਆਂ, ਸਿਆਣਿਆਂ ਤੇ ਗੁਰਮਤਿ ਦੇ ਜਾਣੂਆਂ ਨੇ ਬੜੇ ਗੁਣ ਲਿਖੇ ਨੇ:

(੧) ਜੇ ਉਹ ਸਵਾਂਤੀ-ਬੂੰਦ ਕਿਸੇ 'ਸਿੱਪ' ਵਿਚ ਪੈ ਜਾਏ ਤਾਂ ਉਹ ਵੀ ਕਿਸੇ ਕਿਸਮ ਦਾ 'ਮੋਤੀ' ਬਣ ਜਾਂਦੀ ਹੈ।



(੨) ਜੇ ਉਹ ਸਵਾਂਤੀ-ਬੂੰਦ ਕਿਸੇ 'ਸਿੱਪੀ' ਵਿਚ ਪੈ ਜਾਏ ਤਾਂ ਵੀ ਉਹ ਇਕ ਕਿਸਮ ਦਾ 'ਮੋਤੀ' ਹੀ ਬਣ ਜਾਂਦੀ ਹੈ।

(੩) ਜੇ ਉਹ ਸਵਾਂਤੀ-ਬੂੰਦ ਅਗਰ 'ਹਾਥੀ' ਦੇ ਮੱਥੇ ਤੇ ਪੈ ਜਾਏ ਤਾਂ ਵੀ ਉਹ ਇਕ ਕਿਸਮ ਦਾ 'ਮੋਤੀ' ਹੀ ਬਣ ਜਾਂਦੀ ਹੈ। ਜਿਸ ਹਾਥੀ ਦੇ ਮੱਥੇ ਵਿਚ ਉਹ ਬੂੰਦ ਮੋਤੀ ਬਣਦੀ ਹੈ, ਉਸ ਦਾ ਫਿਰ ਸ਼ੇਰ ਨੂੰ ਪਤਾ ਲੱਗ ਜਾਂਦਾ ਹੈ ਤੇ ਕਈ ਯਤਨ ਕਰਕੇ ਸ਼ੇਰ ਉਸ ਨੂੰ ਮਾਰ ਦਿੰਦਾ ਹੈ।

(੪) ਇਸ ਤੋਂ ਇਲਾਵਾ 'ਕੇਲੇ' ਵਿੱਚ ਪਈ ਹੋਈ ਉਹ ਸਵਾਂਤੀ-ਬੂੰਦ "ਕਪੂਰ" ਬਣ ਜਾਂਦੀ ਹੈ।

(੫) 'ਗਾਂਈਂ ਦੇ ਮੱਥੇ ਤੇ ਪਈ ਹੋਈ ਉਹ ਸਵਾਂਤੀ-ਬੂੰਦ "ਗਊ-ਲੋਚਨ" ਬਣ ਜਾਂਦੀ ਹੈ।

(੬) 'ਗਿੱਦੜ' ਦੇ ਮੂੰਹ ਤੇ ਅਗਰ ਇਹ ਸਵਾਂਤੀ-ਬੂੰਦ ਪੈ ਜਾਏ ਤਾਂ ਉਸ ਨੂੰ 'ਹਲਕਾਇਆ' ਕਰ ਦਿੰਦੀ ਹੈ।

(੭) ਅਗਰ ਇਹ ਸਵਾਂਤੀ-ਬੂੰਦ 'ਸੱਪ' ਦੇ ਮੂੰਹ ਵਿੱਚ ਪੈ ਜਾਏ ਤਾਂ ਇਕ ਕਿਸਮ ਦਾ ਜ਼ਹਿਰ ਬਣ ਜਾਂਦੀ ਹੈ।

(੮) ਔਰ ਅਗਰ ਇਹ ਸਵਾਂਤੀ-ਬੂੰਦ 'ਤਵੇ ਤੇ ਪੈ ਜਾਏ ਤਾਂ ਉਸ ਦਾ ਕੱਖ ਵੀ ਨਹੀਂ ਰਹਿੰਦਾ। ਉਹ ਸੜ-ਬੱਲ ਕੇ 'ਸਵਾਹ' ਹੋ ਜਾਂਦੀ ਹੈ। ਇਸ ਨੂੰ ਕਹਿੰਦੇ ਨੇ ਸੰਗ-ਦੋਸ਼, ਭਾਵ ਕਿ ਜਿਹੋ ਜਿਹੀ ਸੰਗਤ ਕੀਤੀ ਉਹੋ ਜਿਹਾ ਦੋਸ਼ ਲੱਗ ਗਿਆ। ਜੇ ਤਵੇ ਦੀ ਸੰਗਤ ਕੀਤੀ ਤਾਂ ਸੜ ਗਈ, ਸੱਪ ਦੀ ਸੰਗਤ ਕੀਤੀ ਤਾਂ ਜ਼ਹਿਰ ਬਣ ਗਈ, ਗਿੱਦੜ ਦੀ ਸੰਗਤ ਕੀਤੀ ਤੇ ਹਲਕਾਇਆ ਹੋ ਗਿਆ। ਸੋ ਗੁਰੂ ਕੇ ਸਿੱਖ ਨੂੰ ਚਾਹੀਦਾ ਹੈ ਕਿ ਉਹ ਸੰਗਤ ਮਾੜੀ ਨਾ ਕਰੇ।

***"ਕਬੀਰ ਸੰਗਤਿ ਕਰੀਐ ਸਾਧ ਕੀ"***

*(ਪੰਨਾ ੧੩੬੯)*

ਤੇ ਸਾਧ ਲੰਮੇ ਚੋਲੇ ਨੂੰ ਨਹੀਂ ਆਖਿਆ ਗੁਰਮਤਿ ਨੇ। ਲੰਮੀਆਂ ਜੜ੍ਹਾਵਾਂ ਨੂੰ, ਕੰਨ ਪਾੜ ਕੇ ਮੁੰਦਰਾਂ ਪਾਉਣ ਨੂੰ ਵੀ 'ਗੁਰਮਤਿ' ਨੇ ਸਾਧ ਨਹੀਂ ਮੰਨਿਆ। ਔਰ ਗੁਰਮਤਿ ਅਨੁਸਾਰ ਕੇਸਾਂ ਦੀ ਬੇਅਦਬੀ ਕਰਨੀ ਮਨਮਤ ਹੈ। ਆਪਣੇ ਵਾਲਾਂ ਨੂੰ ਲੰਮਾ ਕਰਨ ਲਈ ਬਜ਼ਾਰੋਂ ਕਈ ਤਰ੍ਹਾਂ ਦੀਆਂ ਚੀਜ਼ਾਂ ਲਿਆ ਕੇ ਲਗਾਉਣੀਆਂ, ਇਹ ਵੀ ਮਨਮਤ ਹੈ। ਕਈ ਜਨਾਨੀਆਂ ਤਾਂ ਬਜ਼ਾਰੋਂ ਨਕਲੀ ਵਾਲ ਲਿਆ ਕੇ ਉਸ ਦਾ ਜੂੜਾ ਬਣਾਉਂਦੀਆਂ ਹਨ, ਇਹ ਵੀ ਗੁਰਮਤਿ ਅਨੁਸਾਰ ਮਨਮੱਤ ਹੈ। ਇਸ ਲਈ ਵਾਲ ਲੰਮੇ ਕਰਨ ਨਾਲ ਕੋਈ ਸਾਧ ਨਹੀਂ ਬਣ ਜਾਂਦਾ ਤੇ ਵਾਲ ਕਟਾਉਣ ਨਾਲ ਵੀ ਕੋਈ ਸਾਧ ਨਹੀਂ ਬਣ ਜਾਂਦਾ। ਬਲਕਿ ਗੁਰਮਤਿ ਨੇ ਤਾਂ ਸੰਤ ਉਸਨੂੰ ਮੰਨਿਆ ਹੈ, ਜਿਸ ਦਾ ਮਨ ਸਾਧਿਆ ਹੋਵੇ।

***ਮਨ ਅਸਾਧੁ ਸਾਧੈ ਜਨੁ ਕੋਇ ॥***

*(ਪੰਨਾ ੧੫੯)*

ਕੋਈ ਵਿਰਲਾ ਹੀ ਆਦਮੀ ਹੈ, ਜਿਹੜਾ ਮਨ ਨੂੰ ਸਾਧ ਸਕੇ, ਵਰਨਾ ਇਹ ਸੰਭਾਲਿਆ ਨਹੀਂ ਜਾਂਦਾ। ਸ੍ਰਿੰਗੀ ਰਿਖੀ ਦਾ ਮਨ ਡੋਲ ਗਿਆ। ਬ੍ਰਹਮਾ ਵਰਗਿਆਂ ਦਾ ਵੀ ਮਨ ਟਿਕਾਣਿਓਂ ਲਾਂਭੇ ਹੋ ਗਿਆ। ਪਰ ਸਤਿਗੁਰਾਂ ਨੇ ਤਾਂ ਸਾਨੂੰ ਹੁਕਮ ਦਿੱਤਾ ਹੈ :

***ਸੰਤ ਜਨਾ ਮਿਲਿ ਹਰਿ ਜਸੁ ਗਾਇਓ ॥***

*(ਪੰਨਾ ੭੨੦)*

ਗੁਰਮਤਿ ਨੇ ਤਾਂ 'ਸੰਤ' ਉਸ ਨੂੰ ਮੰਨਿਆ ਹੈ, ਜਿਸਦਾ ਮਨ ਕਾਬੂ ਵਿਚ ਆ ਜਾਏ ਭਾਵ ਕਿ ਜਿਸ ਨੇ ਮਨ ਸਾਧ ਲਿਆ। ਜਿਸ ਨੇ ਮਨ ਪਰਬੋਧ ਲਿਆ। ਗੁਰੂ ਗ੍ਰੰਥ ਸਾਹਿਬ ਜੀ ਕਹਿੰਦੇ ਨੇ :

***ਕਰਮ ਧਰਮ ਜੁਗਤਿ ਬਹੁ ਕਰਤਾ***

*(ਪੰਨਾ ੩੮੦)*

ਇਸ ਤੋਂ ਭਾਵ ਹੈ ਕਿ ਦਿਖਾਵੇ ਦੇ ਕਰਮ ਵੀ ਬੜੇ ਕਰਦਾ ਹੈ, ਬੜੀਆਂ ਤਰ੍ਹਾਂ ਦੀਆਂ ਜੁਗਤੀਆਂ ਵੀ ਉਹ ਕਰਦਾ ਹੈ, ਔਰ ਧਰਮ ਵੀ ਬੜੇ ਤਰ੍ਹਾਂ ਦੇ ਪਾਲਦਾ ਹੈ। ਪਰ ਘਾਟਾ ਇਹ ਹੈ :

***ਕਰਣੈਹਾਰੁ ਨ ਜਾਨੈ ॥***
***ਉਪਦੇਸੁ ਕਰੈ ਆਪਿ ਨ ਕਮਾਵੈ...***

ਤੇ ਕਬੀਰ ਜੀ ਕਹਿੰਦੇ ਨੇ :

***ਕਬੀਰ ਅਵਰਹ ਕਉ ਉਪਦੇਸਤੇ***
***ਮੁਖ ਮੈ ਪਰਿ ਹੈ ਰੇਤੁ ॥***
***ਰਾਸਿ ਬਿਰਾਨੀ ਰਾਖਤੇ ਖਾਯਾ ਘਰ ਕਾ ਖੇਤੁ ॥੯੮॥***

*(ਪੰਨਾ ੧੩੬੯)*

ਉਪਦੇਸ਼ ਕਰਦਿਆਂ ਦੂਜਿਆਂ ਦੀ ਰਾਸ-ਪੂੰਜੀ ਦੀ ਰੱਖਿਆ ਕਰਦਾ ਰਿਹਾ, ਪਰ ਆਪਣਾ ਖੇਤ ਹੀ ਖਾਧਾ ਗਿਆ। ਆਪਣੇ ਅੰਦਰ ਕਦੇ ਖੋਜ ਹੀ ਨਹੀਂ ਕੀਤੀ, ਅਰਥਾਤ ਆਪਣੇ ਅੰਦਰ ਕਦੀ ਝਾਤੀ ਹੀ ਨਹੀਂ ਪਾਈ ਤੇ ਆਪਣੇ ਹੀ ਕਹੇ ਹੋਏ ਬਚਨਾਂ ਵਿਚੋਂ ਕਦੇ ਇਕ ਬਚਨ ਆਪ ਵੀ ਨਹੀਂ ਕਮਾਇਆ, ਫਿਰ ਸਾਹਿਬ ਐਸੇ ਆਦਮੀ ਵਾਸਤੇ ਫੈਸਲਾ ਸੁਣਾਉਂਦੇ ਨੇ :



***ਕਰਮ ਧਰਮ ਜੁਗਤਿ ਬਹੁ ਕਰਤਾ***
***ਕਰਣੈਹਾਰ ਨ ਜਾਨੈ ॥***
***ਉਪਦੇਸੁ ਕਰੈ ਆਪਿ ਨ ਕਮਾਵੈ***
***ਤਤੁ ਸਬਦੁ ਨ ਪਛਾਨੈ ॥***
***ਨਾਂਗਾ ਆਇਆ ਨਾਂਗੋ ਜਾਸੀ***
***ਜਿਉ ਹਸਤੀ ਖਾਕੁ ਛਾਨੈ ॥ ੩ ॥***

*(ਪੰਨਾ ੩੮੦)*

ਹਾਥੀ ਦੇ ਮਿੱਟੀ ਉਡਾਇਆਂ ਉਸ ਨੂੰ ਮੋਤੀ ਨਹੀਂ ਲੱਭ ਪੈਂਦੇ। ਹਾਥੀ ਦੇ ਖੇਹ ਉਡਾਇਆਂ ਉਸ ਨੂੰ ਹੀਰੇ ਨਹੀਂ ਲੱਭ ਪੈਂਦੇ। ਔਰ ਹਾਥੀ ਦੇ ਹੀ ਖੇਹ ਉਡਾਇਆਂ ਉਸ ਨੂੰ ਸੋਨਾ ਨਹੀਂ ਲੱਭ ਪੈਂਦਾ। ਬਲਕਿ ਉਸਦੀ ਉਡਾਈ ਹੋਈ ਖਾਕ ਉਸਨੂੰ ਆਪ ਹੀ ਗੰਦਾ-ਮੰਦਾ ਤੇ ਕੁਚੈਲਾ ਕਰ ਦਿੰਦੀ ਹੈ। ਜਿਵੇਂ ਹਾਥੀ

ਨਜਾਇਜ਼ ਤੌਰ ਤੇ, ਬੇਮਾਨੀ ਤੇ ਬੇਮਤਲਬੀ ਤੌਰ ਤੇ ਖੇਹ ਉਡਾਈ ਜਾਂਦਾ ਹੈ, ਉਸੇ ਤਰ੍ਹਾਂ ਜਿਹੜਾ ਆਲਮ ਬੇਅਮਲ ਨਹੀਂ, ਇਹ ਹਾਥੀ ਦੇ ਖੇਹ ਉਡਾਉਣ ਵਾਲੀ ਹੀ ਗੱਲ ਹੋ ਗਈ ।

***ਪਹਿਲੇ ਮਨ ਪਰਬੋਦੇ ਆਪਣਾ***
***ਪਾਛਹਿ ਅਵਰ ਰਿਝਾਵਹਿ ।***

ਇਸ ਤੋਂ ਭਾਵ ਹੈ ਕਿ ਕਿਸੇ ਨੂੰ ਬਾਅਦ ਵਿਚ ਰਿਝਾਉਣ ਦੀ ਕੋਸ਼ਿਸ਼ ਕਰੇ, ਪਹਿਲਾਂ ਇਹ ਆਪਣਾ ਮਨ ਪਰਬੋਧ ਲਵੇ । ਸੁਆਮੀ ਤੁਲਸੀਦਾਸ ਨੇ ਆਪਣੀ ਰਮਾਇਣ ਵਿਚ ਇਕ ਬਚਨ ਲਿਖਿਆ ਹੈ :

ਜੇ ਨਰ ਪਰ ਬਚਨ ਸੁਨਤ ਹਰ ਸਾਹੀ ।

ਐਸੇ ਬੰਦੇ ਦੁਨੀਆਂ ਵਿੱਚ ਘੱਟ ਹੁੰਦੇ ਹਨ ਕਿ ਜਿਹੜੇ ਦੂਜੇ ਇਨਸਾਨ ਦੀ ਸਿਫਤ ਕਰਨ ਜਾਂ ਉਹਨਾਂ ਦੀ ਸਿਫਤ ਸੁਣ ਕੇ ਖੁਸ਼ ਹੋਣ । ਬਲਕਿ ਉਹ ਤਾਂ ਸੜ ਬਲ ਕੇ ਕੋਲਾ ਹੀ ਹੋ ਜਾਂਦੇ ਹਨ । ਇਸ ਦਾ ਮਤਲਬ ਉਹ ਅੰਦਰੋ ਪਰਬੋਧੇ ਨਹੀਂ ਹੋਏ । ਫਿਰ ਇਸ ਮਨ ਨੂੰ ਪਰਬੋਧਿਆ ਕਿਸ ਤਰ੍ਹਾਂ ਜਾਵੇ ?

***ਮਨੁ ਪਰਬੋਧਹੁ ਹਰਿ ਕੈ ਨਾਇ ॥***



*(ਪੰਨਾ ੨੮੮)*

ਇਹ ਮਨ ਧੂਨੀਆਂ ਤਪਣ ਨਾਲ ਵੀ ਪਰਬੋਧਿਆ ਨਹੀਂ ਜਾਣਾ । ਇਹ ਮਨ ਅੰਨ ਛਕਣ ਨਾਲ ਨਹੀਂ ਪਰਬੋਧਿਆ ਜਾਣਾ, ਔਰ ਨਾ ਹੀ ਇਹ ਬਨਾਵਟੀ ਤੌਰ ਤੇ ਮੌਨ ਧਾਰਨ ਨਾਲ ਪਰਬੋਧਿਆ ਜਾਣਾ ਹੈ । ਮੇਰਾ ਬਾਪੂ ਕਹਿੰਦਾ ਹੈ:

**ਚੁਪੈ**

ਇਸ ਤੋਂ ਭਾਵ ਹੈ ਕਿ ਜ਼ਬਾਨੋਂ ਚੁੱਪ ਕਰਨ ਨਾਲ, ਜ਼ਬਾਨੋਂ ਨਾ ਬੋਲਣ ਨਾਲ ਕਦੇ ਮਨ ਨਹੀਂ ਚੁੱਪ ਹੋ ਸਕਦਾ ।

***ਚੁਪੈ ਚੁਪ ਨ ਹੋਵਈ***
***ਜੇ ਲਾਇ ਰਹਾ ਲਿਵ ਤਾਰ ॥***

*(ਜਪੁ ਜੀ ਸਾਹਿਬ)*

ਜਿਹੜੀ ਲੋਕਾਂ ਨੂੰ ਝੂਠਾ ਈ ਕਰਨ ਵਾਸਤੇ ਫਾਹੀ ਲਾਈ ਹੋਈ ਹੈ ਕਿ ਉਸ ਵਿਚ ਕੋਈ ਫਸਿਆ ਹੈ ਕਿ ਨਹੀਂ ਫਸਿਆ । ਗੁਰੂ ਕੇ ਬਚਨ ਹਨ ਕਿ ਜਿਸ ਨੇ ਗੁਰੂ ਕੇ ਸ਼ਬਦਾਂ ਨਾਲ ਆਪਣਾ ਮਨ ਬੋਧ ਲਿਆ, ਜਿਸ ਨੇ ਗੁਰੂ ਕੇ ਨਾਮ ਨਾਲ ਆਪਣਾ ਮਨ ਪਰਬੋਧ ਲਿਆ, ਆਪਣੇ ਆਪ ਨੂੰ ਗਿਆਨੀ ਬਣਾ

ਲਿਆ ਤੇ ਆਪਣੇ ਮਨ ਨੂੰ ਕੁਝ ਸਿਖਾ ਲਿਆ ਤੇ ਫਿਰ ਉਸ ਦੀ ਰਸਨਾ ਵਿਚ ਬੈਠ ਕੇ ਪ੍ਰਮਾਤਮਾ ਦੇ ਨਾਮ ਦਾ ਜੱਸ ਗਾਇਆ। ਉਸ ਦੀ ਸੰਗਤ ਵਿੱਚ ਬੈਠਕੇ ਵਾਹਿਗੁਰੂ ਦੀ ਅਰਾਧਨਾ ਕਰੋ।

***ਸੰਤ ਜਨਾ ਮਿਲਿ ਹਰਿ ਜਸੁ ਗਾਇਓ ॥***
***ਸੰਤ ਜਨਾ ਮਿਲਿ ਹਰਿ ਜਸੁ ਗਾਇਓ ॥***

(ਪੰਨਾ ੭੨੦)

ਕਬੀਰ ਨੇ ਇਕ ਬਚਨ ਕਿਹਾ ਹੈ, "ਮੇਰੇ ਪੰਡਤ ਮਹਾਰਾਜ ਜੀ, ਵੇਦਾਂ ਦੇ ਅਭਿਆਸੀ ਸੀ। ਮੇਰਾ ਤੇ ਤੇਰਾ ਮਨ ਇਕ ਕਿਸ ਤਰ੍ਹਾਂ ਹੋ ਸਕਦਾ ਹੈ ?" ਪੰਡਿਤ ਜੀ ਨੇ ਆਖਿਆ, "ਕਿਉਂ ?" ਕਬੀਰ ਜੀ ਕਹਿਣ ਲੱਗੇ ਕਿ "ਤੂੰ ਕਾਗਜ਼ ਦੇ ਜ਼ਰੀਏ ਲਿਖੀ ਹੋਈ ਪੜ੍ਹ ਕੇ ਸੁਣਾਉਂਦਾ ਹੈਂ ਤੇ ਮੈਂ ਅੱਖੀਂ ਵੇਖ ਕੇ ਸੁਣਾਉਂਦਾ ਹਾਂ। ਮੇਰਾ ਤੇ ਤੇਰਾ ਜ਼ਮੀਨ ਅਸਮਾਨ ਦਾ ਫਰਕ ਹੈ।" ਤਾਂ ਉਹ ਅੱਖਾਂ ਕਿਹੜੀਆਂ ਨੇ ਜਿਨ੍ਹਾਂ ਅੱਖਾਂ ਨਾਲ ਵੇਖਿਆ ਜਾ ਸਕਦਾ ਹੈ ? ਔਰ ਮੇਰੇ ਗੁਰੂ ਗ੍ਰੰਥ ਸਾਹਿਬ ਜੀ ਕਹਿੰਦੇ ਨੇ ਕਿ ਜੇ ਤੁਸੀਂ ਉਸ ਜੋਤ ਨੂੰ ਅੱਖੀਂ ਵੇਖਣਾ ਹੈ ਤੇ:



***ਭੈ ਕੇ ਚਰਣ***

(ਪੰਨਾ ੧੩੯)

ਭਾਵ ਕਿ ਜਿਹੜਾ ਵਾਹਿਗੁਰੂ ਕੋਲੋਂ ਡਰਨਾ ਹੈ ਨਾ ਕਿ ਉਹ ਹਾਜ਼ਿਰ-ਨਾਜ਼ਿਰ ਹੈ, ਵੇਖਦਾ ਹੈ, ਸੁਣਦਾ ਹੈ। ਉਸ ਕੋਲੋਂ ਤੂੰ ਡਰਨ ਦੇ ਪੈਰ ਬਣਾ।

***ਕਰ ਭਾਵ ਕੇ***

ਤੇ ਜਿਹੜਾ ਉੱਚਾ-ਸੁੱਚਾ 'ਪ੍ਰੇਮ' ਹੈ ਨਾ ਉਸ ਦੇ ਬਣਾ ਹੱਥ। ਫਿਰ ਉਹਨਾਂ ਹੱਥਾਂ ਦੀ ਹੀ ਗਲਵਕੜੀ ਵਿਚੋਂ ਆ ਸਕੇਗਾ ਸੱਚਾ-ਸੁੱਚਾ, ਨਿਰਪੱਖ ਪ੍ਰੇਮ।

***ਭੈ ਕੇ ਚਰਣ ਕਰ ਭਾਵ ਕੇ***
***ਲੋਇਣ ਸੁਰਤਿ ਕਰੇਇ ॥***

ਔਰ ਜਿਹੜੀ ਤੇਰੀ ਸੁਰਤੀ ਹੈ ਨਾ, ਉਸ ਸੁਰਤੀ ਨੂੰ ਨੇਤਰ ਬਣਾ। ਉਸ ਨੂੰ ਆਪਣੀਆਂ ਅੱਖਾਂ ਬਣਾ। ਫਿਰ ਜਦੋਂ ਤੇਰੀ ਸੁਰਤੀ ਦੀਆਂ ਅੱਖਾਂ ਹੋ ਗਈਆਂ ਰੌਸ਼ਨ, ਜਦੋਂ ਪਿਆਰ ਦੇ ਹੱਥ ਮਿਲ ਗਏ ਤੈਨੂੰ, ਜਦੋਂ ਵਾਹਿਗੁਰੂ ਦੇ ਦਰ ਦੇ ਚਰਨ ਮਿਲ ਗਏ ਤੈਨੂੰ :

***ਭੈ ਕੇ ਚਰਣ ਕਰ ਭਾਵ ਕੇ***
***ਲੋਇਣ ਸੁਰਤਿ ਕਰੇਇ ॥***

***ਨਾਨਕੁ ਕਹੈ ਸਿਆਣੀਏ***
***ਇਵ ਕੰਤ ਮਿਲਾਵਾ ਹੋਇ ॥੨॥***

(ਪੰਨਾ ੧੩੯)

ਜੇਕਰ ਤੇਰੇ ਅੰਦਰ ਉਹ ਇਸ਼ਕ ਜਾਗ ਪਿਆ, ਜੇਕਰ ਤੇਰੇ ਅੰਦਰ ਉਹ ਪ੍ਰੇਮ ਦੀ ਅੱਗ ਜਾਗ ਪਈ ਨਾ। ਫਿਰ ਤੈਨੂੰ ਉਸ ਵਾਹਿਗੁਰੂ ਦੇ ਦਰਸ਼ਨ ਕਿਸੇ ਵੀ ਚੀਜ਼ ਵਿਚ ਹੋ ਸਕਦੇ ਨੇ। ਭਾਵੇਂ ਉਹ ਕੁੱਤਾ ਹੋਵੇ ਤੇ ਭਾਵੇਂ ਉਹ ਪੰਸਾਰੀ ਹੋਵੇ। ਔਰ ਅਗਰ ਇਹ ਅੱਗ ਜਗੀ ਹੀ ਨਹੀਂ ਤਾਂ ਕਿਸੇ ਵੀ ਵਸਤੂ ਜਾਂ ਚੀਜ਼ ਵਿਚ ਤੈਨੂੰ ਦਰਸ਼ਨ ਨਹੀਂ ਹੋ ਸਕਦੇ। ਸੋ ਜਿਨ੍ਹਾਂ-ਜਿਨ੍ਹਾਂ ਦੇ ਅੰਦਰ ਇਹ ਇਸ਼ਕ ਦੀ ਅੱਗ ਬਲੀ ਹੈ, ਉਹਨਾਂ ਲੋਕਾਂ ਦੀ ਨਦਰ ਵਿਚ ਬੈਠ ਕੇ ਕਦੇ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਕਰੋ। ਮੇਰੇ ਸੱਚੇ ਪਾਤਸ਼ਾਹ ਕਹਿੰਦੇ ਨੇ :

***"ਨੈਣ ਪਸੰਦੋ ਸੋਇ"***

(ਪੰਨਾ ੩੯੭)

ਭਾਵ ਕਿ ਮੇਰੇ ਨੇਤਰਾਂ ਨੂੰ ਉਹ ਪਸੰਦ ਆ ਗਿਆ। ਚੀਜ਼ਾਂ ਤਾਂ ਦੁਨੀਆਂ ਵਿਚ ਬੜੀਆਂ-ਬੜੀਆਂ ਸੋਹਣੀਆਂ ਨੇ, ਲੇਕਿਨ ਮੇਰੇ ਨੇਤਰਾਂ ਨੂੰ ਉਹੋ ਹੀ ਪਸੰਦ ਆਇਆ। ਸੁਰਤੀ ਦੇ ਨੇਤਰਾਂ ਨੂੰ, ਅੰਦਰਲੇ ਨੇਤਰਾਂ ਨੂੰ, ਔਰ ਜਿਹੜੇ ਗਿਆਨ ਚਖਸ਼ਮ ਨੇ, ਉਹਨਾਂ ਨਾਲ ਜਦੋਂ ਮੈਂ ਵੇਖਿਆ, ਤਾਂ ਮੈਨੂੰ ਉਹ ਪਸੰਦ ਆ ਗਿਆ

***ਨੈਣ ਪਸੰਦੋ ਸੋਇ***
***ਪੇਖਿ ਟੇਕ ਮੁਸਤਾਕ ਭਈ ॥***

ਇਸ ਦੇ ਅਰਥ ਹਨ ਕਿ ਉਸ ਨਿਰੰਕਾਰ ਨੂੰ ਮੈਂ ਸੁਰਤੀ ਦੀਆਂ ਅੱਖਾਂ ਨਾਲ ਵੇਖ ਕੇ ਮੈਂ ਲੱਟੂ ਹੋ ਗਿਆ, ਮੈਂ ਮਸਤਾਨਾ ਹੋ ਗਿਆ, ਮੈਂ ਫਿਦਾ ਹੋ ਗਿਆ, ਮੈਂ ਉਸ ਤੇ ਕੁਰਬਾਨ ਹੋ ਗਿਆ। ਮੈਂ ਆਪਣਾ ਆਪ ਉਸ ਤੋਂ ਵਾਰ ਦਿੱਤਾ। ਔਰ ਦਿਆਲੂ ਇੰਨਾ ਸੀ ਮੈਂ, ਕਿ :

***ਮੈ ਨਿਰਗੁਣਿ ਮੇਰੀ ਮਾਇ***
***ਆਪਿ ਲੜਿ ਲਾਇ ਲਈ ॥੩॥***

(ਪੰਨਾ ੩੯੭)

ਐਸੇ ਤਾਂ ਧਰਤੀ ਤੇ ਮਨੁੱਖ ਹਨ, ਜਿਨ੍ਹਾਂ ਨੇ ਵੇਖਿਆ, ਅਰਾਧਿਆ, ਉਹ ਨੇ 'ਸਾਧ ਗੁਰਮਤੀਏ'। ਉਹਨਾਂ ਗੁਰਮਤੀਆਂ ਦੀ ਸੰਗਤ ਤੂੰ ਵੀ ਕਰ। ਉਹਨਾਂ ਦੇ ਗੋਡੇ ਨਾਲ ਆਪਣਾ ਗੋਡਾ ਜੋੜ। ਫਿਰ ਤੇਰਾ ਰਸਤਾ ਸਾਫ ਹੋ ਜਾਵੇਗਾ।

**ਸੰਤ ਜਨਾ ਮਿਲਿ ਹਰਿ ਜਸ ਗਾਇਓ ॥**
**ਸੰਤ ਜਨਾ ਮਿਲਿ ਹਰਿ ਜਸੁ ਗਾਇਓ ॥**

ਔਰ ਸਾਧੂ ਦੀ ਸੰਗਤ ਵਿਚ ਰਹਿ ਕੇ ਜੱਸ ਉਸਦਾ ਗਾਇਓ

**ਦੇਵ ਦੇਵਤਾਨ ਕੌ**

ਭਾਵ ਕਿ ਜਿਹੜਾ ਦੇਵਤਿਆਂ ਦਾ ਵੀ ਦੇਵਤਾ ਹੋਵੇ ।

**ਸੁਰੇਸ ਦਾਨਵਾਨ ਕੌ**

ਸੁਰ ਤੋਂ ਭਾਵ ਹੈ 'ਦੇਵਤੇ' ਤੇ ਏਸ ਤੋਂ ਭਾਵ ਹੈ 'ਈਸ਼ਵਰ ।' ਔਰ ਦਾਨਵਾਨ ਤੋਂ ਭਾਵ ਹੈ ਰਾਕਸ਼ਸ਼ । ਇਹਨਾਂ ਦਾ ਵੀ ਉਹ ਈਸ਼ਵਰ ਹੈ । ਇਹਨਾਂ ਦਾ ਵੀ ਉਹ ਮਾਲਿਕ ਹੈ ।

**ਦੇਵ ਦੇਵਤਾਨ ਕੌ**
**ਸੁਰੇਸ ਦਾਨਵਾਨ ਕੌ**
**ਮਹੇਸ ਗੰਗਧਾਨ ਕੌ ਅਭੇਸ ਕਹੀਅਤੁ ਹੈਂ ॥**

*(ਦਸਮ ਗ੍ਰੰਥ, ਪੰਨਾ ੩੯)*



ਗੰਗ ਤੋਂ ਭਾਵ ਹੈ ਗੰਗਾ ਤੇ ਧਾਮ ਤੋਂ ਭਾਵ ਹੈ ਕਿ ਧਾਮ ਨੇ ਕੀਤੀ ਹੋਈ ਹੈ ਆਪਣੀ ਜਟਾਂ ਦੀ ਯਾਨੀ ਸ਼ਿਵਜੀ । ਤੇ ਉਹ ਮਾਲਿਕ, ਉਹ ਵਾਹਿਗੁਰੂ ਉਸ ਸ਼ਿਵਜੀ ਦਾ ਵੀ ਮਾਲਿਕ ਹੈ । 'ਗੁਰੂ ਗ੍ਰੰਥ ਸਾਹਿਬ ਜੀ' ਵਿਚ ਬੜੇ-ਬੜੇ ਨੁਕਤੇ ਬਿਆਨ ਕੀਤੇ ਨੇ, ਪਰ ਅਸੀਂ ਸਮਝਦੇ ਨਹੀਂ ।

**ਦੇਵ ਦੇਵਤਾਨ ਕੌ**
**ਸੁਰੇਸ ਦਾਨਵਾਨ ਕੌ**
**ਮਹੇਸ ਗੰਗਧਾਨ ਕੌ**
**ਅਭੇਸ ਕਹੀਅਤੁ ਹੈ ॥**

ਇਹ ਗੁਰੂ ਗੋਬਿੰਦ ਸਿੰਘ ਸਾਹਿਬ ਦਾ ਨਜ਼ਰੀਆ ਹੈ ਕਿ ਉਸ ਦਾ ਭੇਦ ਕੋਈ ਨਹੀਂ । ਨਾ ਉਹ ਨੀਲੇ ਕੱਪੜੇ ਪਾਉਂਦਾ ਹੈ ਤੇ ਨਾ ਉਹ ਬਸੰਤੀ ਕੱਪੜੇ ਪਾਉਂਦਾ ਹੈ ਅਰਥਾਤ ਕਿ ਉਸਦਾ ਲਗਾਵ ਹੀ ਕੋਈ ਨਹੀਂ । ਔਰ ਜਦੋਂ ਗੁਰੂ ਗੋਬਿੰਦ ਸਿੰਘ ਜੀ ਨੇ ਉਸ ਨੂੰ ਬਿਆਨ ਕੀਤਾ ਤੇ ਕਹਿੰਦੇ :

**ਨਾ ਬਿਰਧਨ ਬਖੇਸਨ**

ਭਾਵ ਕਿ ਉਹ ਕੋਈ ਇੰਨਾ ਬੁੱਢਾ ਨਹੀਂ ਕਿ ਚਿਹਰੇ ਤੇ ਝੁਰੜੀਆਂ ਪੈਂਦੀਆਂ ਹੋਣ, ਮਾਸ ਨਜ਼ਰ ਨਾ ਆਉਂਦਾ ਹੋਵੇ ।

**ਨਾ ਬਿਰਪਨ ਬਖੇਸਨ**
**ਨਾ ਕਰਮ ॥**

ਕਰਮ ਤੋਂ ਭਾਵ ਹੈ ਕਿ ਜਵਾਨ, ਭਾਵ ਕਿ ਉਹ ਇੰਨਾ ਜਵਾਨ ਵੀ ਨਹੀਂ ਕਿ ਜਿਹੜਾ ਆਖੇ ਕਿ ਮੈਂ ਸੰਡੇ ਨੂੰ ਨੱਥ ਪਾ ਦਿੰਦਾ ਹਾਂ। ਇੰਨਾ ਜਵਾਨ ਵੀ ਨਹੀਂ ਕਿ ਜਿਹੜਾ ਆਖੇ ਕਿ ਮੈਂ ਇਕ ਮੁੱਕੀ ਮਾਰ ਕੇ ਪੱਥਰ ਤੋੜ ਲਵਾਂ।

**ਨਾ ਬਿਰਪਨ ਬਖੇਸਨ**
**ਨਾ ਕਰਮ ॥**
**ਨਾ ਬਾਲਨ...**
**ਅਣਬੋਲਤ ਹੀ ਜਾਣਹੋਂ ਹਾਲ।**

ਇਸ ਦੇ ਅਰਥ ਹਨ ਕਿ ਵਾਹਿਗੁਰੂ ਸਾਡਾ ਹਾਲ ਬਗੈਰ ਬੋਲਣ ਤੋਂ ਹੀ ਜਾਣ ਲੈਂਦਾ ਹੈ।

**"ਅਨਬੋਲਤ ਮੇਰੀ ਬਿਰਥਾ ਜਾਨੀ"**

(ਪੰਨਾ ੧੨੧੮)



ਭਾਵ ਕਿ ਮੇਰੇ ਬੋਲਣ ਤੇ ਦੱਸਣ ਤੋਂ ਬਿਨਾਂ ਹੀ ਉਹ ਮੇਰੇ ਮਨ ਦੀ ਸਾਰੀ ਹਾਲਤ ਜਾਣ ਲੈਂਦਾ ਹੈ।

ਜਿਹੜਾ ਅਸੀਂ ਮਨ ਵਿਚ ਜੀਭ ਨਾਲ ਬੋਲ ਕੇ ਸੰਕਲਪ ਕਰਦੇ ਹਾਂ, ਉਹ ਵਾਹਿਗੁਰੂ ਉਸ ਨੂੰ ਵੀ ਜਾਣ ਲੈਂਦਾ ਹੈ। ਗੁਰੂ ਗ੍ਰੰਥ ਸਾਹਿਬ ਜੀ ਤਾਂ ਕਹਿੰਦੇ ਹਨ :

**ਖਸਮੈ ਨਦਰੀ ਕੀੜਾ ਆਵੈ ਜੇਤੇ ਚੁਗੈ ਦਾਣੇ ॥**

(ਪੰਨਾ ੩੬੦)

ਭਾਵ ਕਿ ਇਕ ਨਿੱਕਾ ਜਿਹਾ ਕੀੜਾ ਵੀ ਮਾਲਿਕ ਨੂੰ ਲੱਭ ਪੈਂਦਾ ਹੈ ਤੇ ਜਿਹੜੀ ਤੇਰੀ ਇੰਨੀ ਚੌੜੀ ਦੇਹ ਹੈ, ਉਸ ਨੂੰ ਮਾਲਿਕ ਲੱਭ ਹੀ ਨਹੀਂ ਸਕਦਾ। ਮੇਰਾ ਗੁਰੂ ਗ੍ਰੰਥ ਸਾਹਿਬ ਤਾਂ ਸਾਰੇ ਜਹਾਨ ਨੂੰ ਉਦੇਸ਼ ਦਿੰਦਾ ਹੈ, ਜਿਥੇ ਜਿਥੇ ਇਨਸਾਨੀਅਤ ਮੌਜੂਦ ਹੈ, ਉਥੇ-ਉਥੇ ਉਹ ਆਪ ਪਹੁੰਚਾਉਂਦਾ ਹੈ,

**ਦੇਵ ਦੇਵਤਾਨ ਕੌ**
**ਸੁਰੇਸ ਦਾਨਵਾਨ ਕੌ**
**ਮਹੇਸ ਗੰਗਧਾਨ ਕੌ**
**ਅਭੇਸ ਕਹੀਅਤੁ ਹੈ ॥**

(ਦਸਮ ਗ੍ਰੰਥ)

ਭਾਵ ਕਿ ਉਸਦਾ ਭੇਸ ਕੋਈ ਨਹੀਂ। ਨਾ ਹੀ ਉਸ ਦੀਆਂ ਜਟਾਂ ਨੇ ਤੇ ਨਾ ਹੀ ਉਸ ਦਾ ਰੋਮ ਹੈ।

ਬ੍ਰਹਮ-ਗਿਆਨੀ ਜੀ ਨੇ ਇਕ ਗੱਲ ਕਹੀ ਕਿ ਗੁਰਮੁਖੀ ਅੱਖਰ ਗੁਰੂ ਅੰਗਦ ਸਾਹਿਬ ਜੀ ਨੇ ਨਹੀਂ ਬਣਾਏ। ਇਹ ਗੱਲ ਸੁਣ ਕੇ ਮੈਂ ਵੀ ਕਿਹਾ ਕਿ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਵੀ ਇਹ ਗੱਲ ਸਾਫ ਲਿਖੀ ਹੈ ਕਿ ਇਹ ਅੱਖਰ ਅੰਗਦ ਦੇਵ ਜੀ ਨੇ ਨਹੀਂ ਬਣਾਏ। ਬਾਬੇ ਨਾਨਕ ਨੂੰ ਤਾਂ ਪੰਜਾਂ ਵਰ੍ਹਿਆਂ ਦੀ ਉਮਰ ਵਿਚ ਪਾ ਦਿੱਤਾ ਪੜ੍ਹਨੇ ਤੇ ਬ੍ਰਹਮਣ ਨੇ ਆਖਿਆ, ਨਾਨਕ ਜੀ! ਆਖ-"ਕ, ਖ, ਗ, ਇਥੋਂ ਹੀ ਸੰਸਕ੍ਰਿਤ ਸ਼ੁਰੂ ਹੁੰਦੀ ਹੈ। ਇਹ ੳ, ਅ ਤੋਂ ਸ਼ੁਰੂ ਨਹੀਂ ਹੁੰਦੀ।" ਪਰ ਬਾਬੇ ਨਾਨਕ ਨੇ ਮੂੰਹ ਪਿਛੇ ਕਰ ਲਿਆ। ਬ੍ਰਾਹਮਣ ਨੇ ਫਿਰ ਆਖਿਆ ਤੇ ਫਿਰ ਹਜ਼ੂਰ ਸਹਿਜੇ ਨਾਲ ਬੋਲੇ ਬ੍ਰਾਹਮਣ ਜੀ, ਇਹ ਜਿਹੜਾ ਮੈਨੂੰ ਤੁਸੀਂ 'ਕ' ਪੜ੍ਹਾਉਣ ਲੱਗੇ ਹੋ, ਇਸ ਦਾ ਕੋਈ ਅਰਥ ਹੈ ? ਤੇ ਬ੍ਰਾਹਮਣ ਹੱਥ ਜੋੜ ਕੇ ਕਹਿਣ ਲੱਗਾ ਕਿ ਮੈਂ ਇਕ ਅਨਿਆਣਾ 'ਚ' ਹੋਇਆ ਮੈਨੂੰ ਕੀ ਪਤਾ ਹੈ ਇਕੱਲੇ ਅੱਖਰ ਦਾ ਕੀ ਮਤਲਬ ਹੁੰਦਾ ਹੈ ? ਬ੍ਰਾਹਮਣ ਕਹਿਣ ਲੱਗਾ ਨਾਨਕ ਜੀ.... ਤੁਸੀਂ ਤਾਂ ਬੱਚੇ ਹੋ! ਤੁਹਾਨੂੰ ਕੀ ਪਤਾ ਕਿ ਇਕੱਲੇ ਅੱਖਰ ਦਾ ਕੋਈ ਅਰਥ ਨਹੀਂ ਹੁੰਦਾ। ਬਲਕਿ ਜਦੋਂ ਕੋਈ ਦੋ, ਤਿੰਨ, ਚਾਰ ਅੱਖਰ ਜੁੜ ਕੇ ਸ਼ਬਦ ਬਣ ਜਾਣ, ਉਦੋਂ ਹੀ ਉਸਦਾ ਕੋਈ ਅਰਥ ਹੁੰਦਾ ਹੈ।" ਇਹ ਸੁਣ ਕੇ ਬਾਬਾ ਜੀ ਕਹਿਣ ਲੱਗੇ ਕਿ ਅਗਰ ਇਸ ਦਾ ਕੋਈ ਅਰਥ ਨਹੀਂ ਤਾਂ ਨਾਨਕ ਇਹ ਅੱਖਰ ਨਹੀਂ ਪੜ੍ਹੇਗਾ। ਮੈਂ ਆਪਣਾ ਸਮਾਂ ਇਸ ਤੇ ਬਰਬਾਦ ਨਹੀਂ ਕਰਾਂਗਾ। ਬਲਕਿ ਮੈਂ ਤਾਂ ਉਹ ਅੱਖਰ ਪੜ੍ਹਾਂਗਾ ਜਿਸਦਾ ਕੋਈ ਅਰਥ ਹੋਵੇ! ਇਹ ਗੱਲ ਸੁਣ ਕੇ ਬ੍ਰਾਹਮਣ ਨੂੰ ਗੁੱਸਾ ਆਇਆ ਤੇ ਕਹਿਣ ਲੱਗਾ ਕਿ ਤੇਰਾ ਕੋਈ 'ਕ' ਹੈ। ਬਾਬਾ ਨਾਨਕ ਜੀ ਕਹਿਣ ਲੱਗੇ ਹੈ :

***ਕਕੈ ਕੇਸ ਪੁੰਡਰੁ ਜਬ ਹੂਏ***
***ਵਿਣੁ ਸਾਬੂਣੈ ਉਜਲਿਆ ॥***
***ਜਮ ਰਾਜੇ ਕੇ ਹੇਰੂ ਆਏ***
***ਮਾਇਆ ਕੈ ਸੰਗਲਿ ਬੰਧਿ ਲਇਆ ॥***

(ਪੰਨਾ ੪੩੨)

ਆਖਿਰ 'ਕ' ਮੌਜੂਦ ਸੀ ਨਾ, ਜਿਹੜਾ ਹਜ਼ੂਰ ਨੇ ਉਸੇ ਵੇਲੇ ਉਚਾਰਣ ਕਰ ਦਿੱਤਾ। ਸਾਹਿਬ ਨੇ ਪੰਜਾਂ ਵਰ੍ਹਿਆਂ ਦੀ ਉਮਰ ਵਿਚ ਹੀ ਬਾਣੀ ਵਿਚ, ਕਲਾਮ

ਵਿਚ ਐਸੀ ਖਿੱਚ ਪੈਦਾ ਕੀਤੀ ਕਿ ਗਜ਼ਬ ਹੀ ਕਰ ਦਿੱਤਾ ਹੈ ।

ਹਜ਼ੂਰ ਕਹਿੰਦੇ ਜਿਨ੍ਹਾਂ ਨੇ ਕੁਝ ਲੱਭ ਗਿਆ ਹੈ, ਜਿਨ੍ਹਾਂ ਨੇ ਕੁਝ ਪਾ ਲਿਆ ਹੈ, ਉਹਨਾਂ ਨੂੰ ਫਿਰ ਸਮਝ ਪੈ ਗਈ ਕਿ :

***ਦੇਵ ਦੇਵਤਾਨ ਕੌ***
***ਸੁਰੇਸ ਦਾਨਵਾਨ ਕੌ ਮਹੇਸ ਗੰਗਧਾਨ ਕੌ***
***ਅਭੇਸ ਕਹੀਅਤ ਹੈਂ ॥***

*(ਦਸਮ ਗ੍ਰੰਥ)*

### *"ਰੰਗ ਮੈ ਰੰਗੀਨ ਰਾਗ ਰੂਪ ਮੈ ਪ੍ਰਬੀਨ"*

ਰੰਗ ਬੜੇ ਚਮਕੀਲੇ ਤੇ ਸੋਹਣੇ ਹੁੰਦੇ ਨੇ । ਰੰਗ-ਬਰੰਗੀਆਂ ਮੂਰਤਾਂ ਬਣਾਉਣ ਵਿਚ, ਰੰਗ-ਬਰੰਗੀਆਂ ਸੂਰਤਾਂ ਬਣਾਉਣ ਵਿਚ ਮੇਰਾ ਵਾਹਿਗੁਰੂ ਲੀਨ ਹੈ । ਔਰ 'ਰਾਗ' ਜਿਹੜੀ ਕਿ ਬੜੀ ਮਿੱਠੀ ਚੀਜ਼ ਹੈ, ਜਿਹੜੀ ਦੇਵਤਿਆਂ, ਰਾਕਸ਼ਸ਼ਾਂ ਨੂੰ ਮੋਹ ਲੈਂਦੀ ਹੈ । ਜਿਹੜੀ ਵੈਰੀਆਂ ਨੂੰ ਵੀ ਆਪਣਾ ਮਿੱਤਰ ਬਣਾ ਲੈਂਦੀ ਹੈ, ਜਿਹੜੀ ਪੱਥਰਾਂ ਨੂੰ ਵੀ ਪਿਘਲਾ ਦਿੰਦੀ ਹੈ, ਜਿਹੜੀ ਹਨੇਰੇ ਵਿਚ ਦੀਵੇ ਜਗਾ ਦਿੰਦੀ ਹੈ। ਇਹ ਮੇਰਾ ਵਾਹਿਗੁਰੂ ਉਸ ਰਾਗ ਵਿਚ ਆਪ ਹੈ। ਔਰ ਉਸ ਨੂੰ ਰਾਗ ਆਉਂਦਾ ਵੀ ਹੈ। ਮੇਰਾ ਵਾਹਿਗੁਰੂ ਕਿਸੇ ਦੇ ਵੀ ਅਧੀਨ ਨਹੀਂ। ਲੇਕਿਨ ਜਿਸ ਵੇਲੇ ਸਾਧੂ ਮਿਲਦਾ ਹੈ ਨਾ, ਉਸ ਦੇ ਉਹ ਅਧੀਨ ਹੈ, ਉਸ ਦੇ ਉਹ ਗੁਲਾਮ ਹੈ। ਔਰ ਜਿਹੜੇ ਸਾਧੂ ਦੇ ਕਹੇ ਹੋਏ ਬਚਨਾਂ ਵਿਚ ਉਹ ਬੱਝਾ ਹੋਇਆ ਹੈ ਨਾ, ਉਸ ਦੇ ਵਾਸਤੇ 'ਰਾਗ ਬੈਰਾੜੀ' ਵਿੱਚ ਧੰਨ ਗੁਰੂ ਰਾਮਦਾਸ ਸਾਹਿਬ ਹੋਕਾ ਦਿੰਦੇ ਨੇ :

***ਸੰਤ ਜਨਾ ਮਿਲਿ ਹਰਿ ਜਸੁ ਗਾਇਓ ॥***
***ਸੰਤ ਜਨਾ ਮਿਲਿ ਹਰਿ ਜਸੁ ਗਾਇਓ ॥***

*(ਪੰਨਾ ੭੨੦)*

## ਵਾਹਿਗੁਰੂ ਸੰਸਾਰ ਵਿਚ ਰਮਿਆ ਹੈ

ਪ੍ਰਕਾਸ਼ ਦਾ, ਰੌਸ਼ਨੀ ਦਾ, ਚਾਨਣ ਦਾ ਇਕ ਦਰੱਖਤ ਹੈ। ਕਈ ਤਾਂ ਸੁਣ ਕੇ ਹੈਰਾਨ ਹੋ ਜਾਂਦੇ ਨੇ ਕਿ ਚਾਨਣ ਦੀ ਮਿਸਾਲ ਦਰੱਖਤ ਨਾਲ ਕਿਉਂ ਦਿੱਤੀ ਹੈ ? ਸਾਹਿਬ ਕਹਿਣ ਲੱਗੇ, ਪਿਆਰਿਓ ! ਦਰੱਖਤ ਦੇ ਕਰੋੜਾਂ ਪੱਤੇ ਨੇ ਤੇ ਹਰ ਪੱਤੇ ਵਿਚ ਉਹ ਮੌਜੂਦ ਨੇ, ਹਰ ਛਿਲਕੇ ਵਿਚ ਉਹ ਮੌਜੂਦ ਨੇ, ਹਰ ਸ਼ਾਖ ਵਿਚ ਉਹ ਮੌਜੂਦ ਨੇ। ਅਰਥਾਤ ਕਿ ਮੇਰਾ ਵਾਹਿਗੁਰੂ ਸਾਰੇ ਸੰਸਾਰ ਵਿਚ ਰਮਿਆ

ਹੋਇਆ ਹੈ ।

***ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ***
***ਤਾਰਿਕਾ ਮੰਡਲ ਜਨਕ ਮੋਤੀ ॥***

(ਪੰਨਾ ੧੩)

ਅਸੀਂ ਅਗਰ ਕੋਈ ਜੋਤ ਜਗਾਉਂਦੇ ਹਾਂ ਤਾਂ ਹਨੇਰੀ ਨਾਲ ਉਸ ਦੇ ਬੁਝ ਜਾਣ ਦਾ ਡਰ ਹੁੰਦਾ ਹੈ । ਲੇਕਿਨ ਵਾਹਿਗੁਰੂ ਦੀ ਜੋਤ ਨੂੰ ਕੋਈ ਹਨੇਰੀ ਨਹੀਂ ਬੁਝਾ ਸਕਦੀ । ਔਰ ਜਿਨ੍ਹਾਂ ਲੋਕਾਂ ਨੇ ਆਪਣੇ ਖ਼ੂਨ ਦਾ ਤੇਲ ਪਾ ਕੇ ਦੀਵਾ ਬਾਲਿਆ, ਉਹ ਕਦੇ ਬੁਝ ਨਹੀਂ ਸਕਦਾ । ਇਸੇ ਲਈ ਵਾਹਿਗੁਰੂ ਦਾ ਦੀਵਾ, ਵਾਹਿਗੁਰੂ ਦੀ ਰੌਸ਼ਨੀ, ਵਾਹਿਗੁਰੂ ਦਾ ਚਾਨਣ ਇਹ ਕਦੇ ਬੁਝ ਨਹੀਂ ਸਕਦੀ।

***ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ***
***ਤਾਰਿਕਾ ਮੰਡਲ ਜਨਕ ਮੋਤੀ ॥***
***ਧੂਪੁ ਮਲਆਨਲੋ ਪਵਣੁ ਚਵਰੋ ਕਰੇ***
***ਸਗਲ ਬਨਰਾਇ ਫੂਲੰਤ ਜੋਤੀ ॥੧॥***
***ਕੈਸੀ ਆਰਤੀ ਹੋਇ ॥***
***ਭਵ ਖੰਡਨਾ ਤੇਰੀ ਆਰਤੀ ॥***

(ਪੰਨਾ ੧੩)

ਇਸੇ ਹੀ ਸ਼ਬਦ ਵਿਚ ਸਾਹਿਬ ਹੋਕਾ ਦਿੰਦੇ ਨੇ । ਅਗਿਆਨ ਦੇ ਪਰਦੇ ਦੂਰ ਕਰਦੇ ਨੇ :

***ਸਭ ਮਹਿ ਜੋਤਿ ਜੋਤਿ ਹੈ ਸੋਇ ॥***
***ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ ॥***

ਪਰ :-

***ਗੁਰ ਸਾਖੀ ਜੋਤਿ ਪਰਗਟੁ ਹੋਇ ॥ (ਪੰਨਾ ੧੩)***

ਇਹ ਜੋਤ ਸਿਰਫ ਗੁਰੂ ਦੀ ਸਿਖਿਆ ਨਾਲ ਹੀ ਪਰਗਟ ਹੋਣੀ ਹੈ । ਇਹ ਨਾ ਸੋਚ ਲੈਣਾ ਕਿ ਉਸ ਤੋਂ ਬਿਨਾਂ ਕਿਸੇ ਚੀਜ਼ ਦੀ ਤੁਹਾਨੂੰ ਪ੍ਰਾਪਤੀ ਹੋ ਜਾਵੇਗੀ। ਹੇ ਵਾਹਿਗੁਰੂ ! ਮੈਂ ਜਦੋਂ ਤੈਨੂੰ ਵੇਖਿਆ ਤਾਂ ਮੈਨੂੰ ਪਤਾ ਲੱਗਾ ਕਿ ਤੂੰ ਸਿਆਣਿਆਂ, ਦਾਨਿਆਂ, ਮਹਾਂਪੁਰਸ਼ਾਂ ਦਾ ਰਾਖਾ ਹੈਂ ।

***ਸੁੰਦਰ ਸਰੂਪ ਹੈਂ***
***ਕਿ ਭੂਪਨ ਕੇ ਭੂਪ ਹੈਂ***

ਉਹਨਾਂ ਦੀ ਤੂੰ ਰੱਖਿਆ ਕਰਦਾ ਹੈਂ ਔਰ ਗੁਣਾਂ ਦਾ ਤੂੰ ਸੁਮੇਰ ਪਰਬਤ ਹੈਂ। ਔਰ ਉਸ ਪਰਬਤ ਨੂੰ ਅੱਜ ਤਕ ਕੋਈ ਤੋਲ ਮਾਪ ਨਹੀਂ ਸਕਿਆ। ਇਸ ਲਈ ਵਾਹਿਗੁਰੂ ਤੇਰੇ ਗੁਣ ਤੋਲੇ ਤੇ ਮਾਪੇ ਨਹੀਂ ਜਾਂਦੇ। ਐਸੇ ਵਾਹਿਗੁਰੂ ਨੂੰ ਤੂੰ ਗਾਇਣ ਕਰ।

***ਸੰਤ ਜਨਾ ਮਿਲਿ ਹਰਿ ਜਸੁ ਗਾਇਓ ॥***

ਮਨ ਮਿਲ,

***ਸੰਤ ਜਨਾ ਮਿਲਿ ਹਰਿ ਜਸੁ ਗਾਇਓ ॥***

ਗਾਇਓ ਮੇਰੇ ਪਿਆਰੇ

***ਸੰਤ ਜਨਾ ਮਿਲਿ ਹਰਿ ਜਸੁ ਗਾਇਓ ॥***

*(ਪੰਨਾ ੭੨੦)*

ਜ਼ਿਲ੍ਹਾ ਮਿੰਟਗੁਮਰੀ, ਤਹਿਸੀਲ ਬਿਕਾਰਪੁਰ ਵਿਚ ਇਕ ਲੱਖਪਤੀਆ ਹੋਇਆ ਹੈ। ਦੱਸਿਆ ਜਾਂਦਾ ਹੈ ਕਿ ਸੌਦੇਬਾਜ਼ੀ ਨੇ ਸਾਡੇ ਗੁਰਮਤਿ ਦੇ ਰਸਤੇ ਵਿਚ ਰੁਕਾਵਟ ਪਾਈ ਹੈ। ਇਥੇ ਤਾਂ ਬਾਣੀ ਦਾ ਮੁੱਲ ਪੈਣ ਲੱਗ ਪਿਆ ਹੈ ਕਿ ਇੰਨੇ ਘੰਟੇ ਬਾਣੀ ਪੜ੍ਹਾਂਗੇ ਤਾਂ ਕੀ ਦੇਵੋਗੇ ? ਇਸ ਤਰ੍ਹਾਂ ਕਰਨ ਨਾਲ ਪੰਥ ਕਿਸ ਤਰ੍ਹਾਂ ਉੱਨਤੀ ਕਰੇਗਾ ? ਪੰਥ ਵਿੱਚ ਕਿਸ ਤਰ੍ਹਾਂ ਰੂਹਾਨੀਅਤ ਆਵੇਗੀ ? ਪਿਆਰਿਓ, ਨਾ ਹੀ ਨਾਮ ਵੇਚਿਆ ਜਾ ਸਕਦਾ ਹੈ ਤੇ ਨਾ ਹੀ ਨਾਮ ਖਰੀਦਿਆ ਜਾ ਸਕਦਾ ਹੈ।

'ਮਾਨ ਸਿੰਘ ਜੀ' ਕਹਿੰਦੇ ਮੈਂ ਤਾਂ ਉਹਨਾਂ ਆਦਮੀਆਂ ਵਿਚੋਂ ਹਾਂ ਜਿਹੜੇ ਇਹ ਗੱਲ ਸਮਝਦੇ ਹੋਣ ਜਾਂ ਸਮਝਣ ਕਿ ਨਾ ਮਾਇਆ ਚੰਗੀ ਹੈ ਤੇ ਨਾ ਹੀ ਮਾਇਆ ਬੁਰੀ ਹੈ। ਬਲਕਿ ਮਾਇਆ ਦੀ ਵਰਤੋਂ ਹੀ ਚੰਗੀ ਜਾਂ ਬੁਰੀ ਹੈ। ਗੁਰੂ ਪਿਆਰਿਓ! ਜਦੋਂ ਕੋਈ ਨੇਕੀ ਦੀ ਰਾਹ ਉਤੇ ਤੁਰਦਾ ਹੈ, ਉਦੋਂ ਹੀ ਉਸਦੀ ਜੈ-ਜੈਕਾਰ ਹੋਣੀ ਹੈ। ਇਸੇ ਤਰ੍ਹਾਂ ਦੀਪਾਲਪੁਰੀਆ ਲੱਖਪਤੀ, ਮਾਇਆ ਕੋਲ ਹੈ। ਪਰ ਮਾਇਆ ਦੇ ਹੀ ਕਾਰਨ ਨਸ਼ੇ ਵਿਚ ਮਸਤ ਹੋ ਗਿਆ। ਇਸੇ ਲਈ ਮਾਇਆ ਦੀ ਵਰਤੋਂ ਹੀ ਚੰਗੀ ਜਾਂ ਬੁਰੀ ਹੈ।

***"ਦੇਖ ਕਪਾਏ ਚੇਤੀਆ"***

ਮੰਦੇ ਕਰਮ ਕਰਨ ਵਾਲਿਆ ਕਦੇ ਚੇਤਾ ਕਰੀਂ ਕਿ ਕਪਾਹ ਨਾਲ ਕੀ ਬੀਤਦੀ ਹੈ ? ਪਹਿਲਾਂ ਉਸ ਨੂੰ ਦੱਬਿਆ, ਫਿਰ ਉਸ ਨੂੰ ਵੇਲਿਆ, ਫਿਰ ਉਸ ਨੂੰ ਪਿੰਜਿਆ, ਫਿਰ ਉਸ ਨੂੰ ਬੁਣਿਆ ਤੇ ਭੱਠੀ ਵਿਚ ਪਾਇਆ। ਫਿਰ ਕੈਂਚੀ ਨੇ ਕੱਟਿਆ

ਤੇ ਸੂਈ ਨੇ ਉਸਦਾ ਸੀਨਾ ਵਿੰਨ੍ਹਿਆ। ਕਪਾਹ ਦਾ ਤੇ ਆਪਣਾ ਮੇਲ ਕਰੀਂ। ਇਸ ਲਈ ਕੋਈ ਵੀ ਕੰਮ ਕਰਨ ਤੋਂ ਪਹਿਲਾਂ ਕੋਈ ਦੁੱਖ ਚੇਤੇ ਕਰੀਂ।

***ਮੰਦੇ ਅਮਲ ਕਰੇਦਿਆ ਏਹ ਸਜਾਇ ਤਿਨਾਹ ॥੪੯॥***

(ਪੰਨਾ ੧੩੮੦)

ਇਸ ਤੋਂ ਭਾਵ ਹੈ ਕਿ ਜਿਹੜੇ ਪਾਪੀ, ਕੁਕਰਮੀ, ਹਤਿਆਰੇ ਨੇ ਇਹ ਸਜ਼ਾਵਾਂ ਉਹਨਾਂ ਨੂੰ ਦਿੱਤੀਆਂ ਜਾਣਗੀਆਂ ਔਰ ਜਿਸ ਵੇਲੇ ਇਹ ਸਜ਼ਾਵਾਂ ਮਿਲੀਆਂ, ਦੁਖੀ ਹੋਏ ਤਾਂ ਗੁਰੂ ਗ੍ਰੰਥ ਸਾਹਿਬ ਜੀ ਨੇ ਹੋਕਾ ਦਿੱਤਾ :

***ਪਾਪੀ ਕਰਮ ਕਮਾਵਦੇ ਕਰਦੇ ਹਾਏ ਹਾਇ ॥***
***ਕਰਦੇ ਹਾਏ ਹਾਇ ॥***

(ਪੰਨਾ ੧੪੨੫)

ਜਨਮ ਤੇਰਾ ਮੁੱਕ ਗਿਆ, ਲੇਕਿਨ ਤੂੰ ਆਪਣਾ ਰਸਤਾ ਨਹੀਂ ਸਵਾਰਿਆ। ਹੇ ਮਨੁੱਖਾ! ਰਸਤਾ ਆਪਣਾ ਤੂੰ ਸਵਾਰ ਨਹੀਂ ਤਾਂ ਤੈਨੂੰ ਬੜੇ ਕਸ਼ਟ ਝੱਲਣੇ ਪੈਣਗੇ।



***"ਅਵਸ਼ਯ ਮੇਰਾ ਭੁਗਤਗਯੱਮ,***
***ਕਰਰੱਮ ਸ਼ੁੱਧਾ-ਸ਼ੁੱਧ ॥"***

ਇਸ ਦੇ ਅਰਥ ਹਨ ਪਿਆਰਿਆ, ਕਿ ਜੋ ਜ਼ਿੰਦਗੀ ਵਿੱਚ ਤੂੰ ਚੰਗੇ-ਮੰਦੇ ਕਰਮ ਕੀਤੇ ਨੇ ਇਸ ਦਾ ਫਲ ਤੈਨੂੰ ਜ਼ਰੂਰ ਭੁਗਤਣਾ ਪਵੇਗਾ। ਕਰਮ ਤੈਨੂੰ ਕਦੇ ਛੱਡ ਕੇ ਨਹੀਂ ਜਾਏਗਾ। ਕਰਮ ਦਾ ਫਲ ਤੈਨੂੰ ਚੱਖਣਾ ਹੀ ਪੈਣਾ ਹੈ। ਇਸ ਲਈ ਤੂੰ ਚੰਗੇ ਕਰਮ ਕਰ, ਨੇਕ ਕਰਮ ਕਰ, ਤਾਂਕਿ ਤੇਰੇ ਦਰਗਾਹ ਵਿਚ ਕੋਈ ਰੁਕਾਵਟ ਨਾ ਆਵੇ।

***ਨਾਮੁ ਧਿਆਇਨਿ ਸਾਜਨਾ***
***ਜਨਮ ਪਦਾਰਥੁ ਜੀਤਿ ॥***
***ਨਾਨਕ ਧਰਮ ਐਸੇ ਚਵਹਿ***
***ਕੀਤੋ ਭਵਨੁ ਪੁਨੀਤ ॥***

(ਪੰਨਾ ੧੪੨੫)

ਐ ਮਨੁੱਖ! ਸਿਮਰ, ਮਨ ਇਕਾਗਰ ਕਰਕੇ ਸਿਮਰ। ਕਿਉਂਕਿ ਜਦੋਂ ਤੂੰ ਪਰਲੋਕ ਜਾਣ ਲੱਗਿਆਂ ਧਰਮਰਾਜ ਦੇ ਦਰਬਾਰ ਦੇ ਲਾਗਿਓਂ ਦੀ ਲੰਘੇਂਗਾ ਤਾਂ ਧਰਮਰਾਜ ਉੱਠ ਕੇ ਤੇਰਾ ਸਵਾਗਤ ਕਰੇਗਾ ਔਰ ਕਹੇਗਾ ਕਿ ਮੇਰਾ ਭਵਨ ਵੀ

ਤੂੰ ਪਵਿੱਤਰ ਕਰ ਦਿੱਤਾ। ਇਸ ਲਈ ਆਪਣਾ ਆਉਣ ਵਾਲਾ ਸਮਾਂ ਤੂੰ ਸੁਧਾਰ, ਤਾਂਕਿ ਜੋ ਤੂੰ ਪਿਛੇ ਕਰਮ ਮਾੜੇ ਕੀਤੇ ਨੇ ਉਸ ਦਾ ਨਿਬੇੜਾ ਨਾਲੋ-ਨਾਲ ਹੋਈ ਜਾਵੇ ਤੇ ਪਰਲੋਕ ਜਾਣ ਵਿਚ ਤੇਰਾ ਰਸਤਾ ਸਾਫ ਹੋ ਜਾਵੇ। ਇਸ ਲਈ ਜ਼ਿੰਦਗੀ ਵਿਚ ਤੂੰ ਇਹੋ ਜਿਹੇ ਕੰਮ ਕਰ, ਜਿਸ ਨੂੰ ਸਾਰੇ ਯਾਦ ਕਰਨ। ਸੰਗਤ ਕਦੇ ਵੀ ਮਾੜੀ ਨਾ ਕਰ। ਜੇ ਕਰਨੀ ਹੈ ਤਾਂ ਸਾਧੂ ਮਹਾਤਮਾ ਦੀ ਸੰਗਤ ਕਰ, ਤਾਂ ਹੀ ਤੂੰ ਗੁਰਮਤੀਆ ਕਹਾਏਂਗਾ। ਆਪਣਾ ਆਪ ਸਵਾਰ, ਆਪਣੇ ਕਰਮਾਂ ਨੂੰ ਸੁਧਾਰ, ਤਾਂਕਿ ਤੈਨੂੰ ਗੁਰਮਤਿ ਦੀ ਪ੍ਰਾਪਤੀ ਹੋਵੇ। ਆਪਣੇ ਮਨ ਨੂੰ ਪੰਛੀ ਵਾਂਗੂੰ ਚੰਚਲ ਬਣਾ। ਜਿਸ ਤਰ੍ਹਾਂ ਇਕ ਪੰਛੀ ਦੀ ਆਵਾਜ਼, ਉਸ ਦੀਆਂ ਆਦਤਾਂ ਸਭ ਨੂੰ ਚੰਗੀਆਂ ਲਗਦੀਆਂ ਹਨ। ਉਸੇ ਤਰ੍ਹਾਂ ਤੂੰ ਵੀ ਆਪਣਾ ਆਪ ਸੁਧਾਰ, ਤਾਂਕਿ ਤੈਨੂੰ ਵੀ ਲੋਕੀਂ ਪਿਆਰ ਕਰਨ। ਤੈਨੂੰ ਵੀ ਗੁਰਮਤੀਆ ਸਾਧ ਕਹਿਣ ਤੇ ਤੇਰੇ ਦੱਸੇ ਹੋਏ ਮਾਰਗ ਉੱਤੇ ਚੱਲ ਕੇ ਆਪਣਾ ਭਵਿੱਖ ਸੁਧਾਰਣ ਤੇ ਲੋਕਾਂ ਨੂੰ ਵੀ ਸਿੱਧੇ ਰਸਤੇ ਤੇ ਚੱਲਣ ਲਈ ਕਹਿਣ।



✡✡